# ਕਰਮੀ ਕਰਮੀ ਹੋਇ ਵੀਚਾਰੁ

## ਪੰਥ ਰਤਨ
## ਗਿਆਨੀ ਸੰਤ ਸਿੰਘ ਮਸਕੀਨ



ਸੰਪਾਦਕ
ਹਰਜੀਤ ਸਿੰਘ

**Karmi Karmi Hoye Vichar** (Karam Philosophy)
*by*
"Panth Rattan" Giani Sant Singh Maskeen Ji



ਪਹਿਲੀ ਵਾਰ : 2005
ਦੂਜੀ ਵਾਰ : 2007
ਤੀਜੀ ਵਾਰ 2008



ਭੇਟਾ : 60/- ਰੁਪਏ

## ਪ੍ਰਕਾਸ਼ਕ

**ਗੁਰ ਜੋਤੀ ਐਂਟਰਪ੍ਰਾਇਜ਼ਜ਼**
ਰੋਡ ਨੰਬਰ 2 ਅਲਵਰ
ਮੋਬਾਈਲ ਫੋਨ : 9829215353
e-mail : gurjyoti@Sancharnet.in
bsingh8963@rediffmail.com.

**ਕੰਪੋਜ਼ਿੰਗ**

ਹਰਸਿਮਰਨ ਗ੍ਰੈਫ਼ਿਕਸ, ਦਿੱਲੀ-110051

**ਛਾਪਕ**

ਸ਼ਿਲਾਲੇਖ ਐਸੋਸੀਏਟ, ਦਿੱਲੀ-110032

## ਸਮਰਪਣ

ਇਹ ਪੁਸਤਕ ਬ੍ਰਹਮ ਗਿਆਨੀ
ਸ੍ਰ: ਬਹਾਦਰ ਸਿੰਘ ਜੀ ਕਾਨਪੁਰ ਨਿਵਾਸੀ
(ਹੁਣ ਲੁਧਿਆਣਾ ਪੰਜਾਬ)
ਜੀ ਨੂੰ ਬੜੇ ਪਿਆਰ ਅਤੇ ਅਦਬ
ਨਾਲ ਸਮਰਪਿਤ

# ਤਤਕਰਾ

# ਭੂਮਿਕਾ

ਕਰਮ ਦੀ ਜ਼ਿੰਮੇਵਾਰੀ ਸਿਰਫ ਮਨੁੱਖ ਤੇ ਆਇਦ ਹੁੰਦੀ ਹੈ ਕਿਉਂਕਿ ਮਨੁੱਖ ਇਕ ਸਮਝਦਾਰ ਪ੍ਰਾਣੀ ਹੈ। ਪਸ਼ੂ ਸਮਝ ਤੋਂ ਹੀਣਾ ਹੈ। ਉਸ ਤੋਂ ਜੋ ਕੁਝ ਵੀ ਹੁੰਦਾ ਹੈ ਪ੍ਰਕਿਰਤੀ ਕਰਾਉਂਦੀ ਹੈ। ਮਨੁੱਖ ਜੋ ਕੁਝ ਵੀ ਕਰਦਾ ਹੈ ਆਪਣੀ ਬੁਧ ਅੰਨੁਸਾਰ ਕਰਦਾ ਹੈ। ਜਦ ਕਰਮ ਦਾ ਕਰਤਾ ਇਹ ਹੈ ਤਾਂ ਫਿਰ ਭੋਗਤਾ ਵੀ ਇਹੀ ਹੈ। ਕਰਮ ਬੀਜ ਹੈ, ਦੁਖ ਸੁਖ ਫਲ ਹਨ। ਜੀਵਨ ਦੇ ਬ੍ਰਿਖ ਦੇ ਉਪਰ ਦੁਖਾਂ ਦੇ ਫਲਾਂ ਨੂੰ ਦੇਖ ਕੇ ਇਹ ਕਹਿਣਾ ਪਏਗਾ ਕਿ ਬੀਜ ਗਲਤ ਬੋਇ ਗਏ ਹਨ। ਗਲਤ ਬੀਜ ਦੁਖ ਹੀ ਪੈਦਾ ਕਰੇਗਾ। ਇਸ ਕਿਤਾਬ ਵਿਚ ਇਸੇ ਵਿਸ਼ੇ ਦਾ ਗੁਰਬਾਣੀ ਅਨੁਸਾਰ ਖੁਲਾਸਾ ਕੀਤਾ ਹੈ ਤਾਂ ਕਿ ਮਨੁਖ ਸਹੀ ਬੀਜ ਬੀਜ ਕੇ ਸੁਖਾਂ ਦਾ ਫਲ ਪ੍ਰਾਪਤ ਕਰ ਸਕੇ। ਕਿਤਾਬ ਦੇ ਸੁਚੱਜੇ ਢੰਗ ਨਾਲ ਲਿਖਣ ਦੀ ਸੇਵਾ ਅਤੇ ਲਗਾਂ ਮਾਤ੍ਰਾਂ ਦੀ ਸੁਧਾਈ ਕਰਨ ਦੀ ਸੇਵਾ ਸ੍ਰ. ਹਰਜੀਤ ਸਿੰਘ ਨੇ ਕੀਤੀ ਹੈ। ਸਤਿਗੁਰੂ ਇਸ ਸੇਵਾ ਦੀ ਯੋਗਤਾ ਇਨ੍ਹਾਂ ਦੀ ਝੋਲੀ ਵਿਚ ਪਾਈ ਰਖਣ ਤਾਂ ਕਿ ਇਨ੍ਹਾਂ ਦਾ ਦਿਲ ਦਿਮਾਗ਼ ਤੇ ਕਲਮ ਇਸ ਸੇਵਾ ਵਿਚ ਜੁਟੀ ਰਹੇ।

12-02-2004
ਸੀਸ ਗਰਾਂ
ਅਲਵਰ (ਰਾਜਸਥਾਨ)

**ਦਾਸ**
**ਗਿਆਨੀ ਸੰਤ ਸਿੰਘ ਮਸਕੀਨ**

# ਦੋ ਸ਼ਬਦ

ਸਿਖ ਕੌਮ ਦੀ ਅਜ਼ੀਮ ਸ਼ਖਸ਼ੀਅਤ, ਬ੍ਰਹਮ ਗਿਆਨ ਦੀ ਸ਼ਿਖਰ ਤੇ ਪੁਜੀ ਹੋਈ ਗੁਰਮੁਖ ਆਤਮਾ ਦੇ ਬੋਲਾਂ ਨੂੰ ਲਿਖਤੀ ਰੂਪ ਦੇਣ ਵਿਚ ਨਾਚੀਜ਼ ਪਾਸੋਂ ਅਨੇਕਾਂ ਹੀ ਤਰੁੱਟੀਆਂ ਰਹਿ ਗਈਆਂ ਹੋਣਗੀਆਂ। ਪਾਠਕ ਸਜਣਾਂ ਪ੍ਰਤੀ ਬੇਨਤੀ ਹੈ ਕਿ ਅੱਛੇ ਸੁਝਾਵਾਂ ਰਾਹੀਂ ਦਾਸ ਦਾ ਮਾਰਗ-ਦਰਸ਼ਨ ਕਰਦੇ ਰਹਿਣਾ।

ਆਸ ਹੈ ਪਾਠਕ ਜਨ ਇਸ ਪੁਸਤਕ ਰਾਹੀਂ ਕਰਮ ਫਿਲਾਸਫੀ ਨੂੰ ਸਮਝ ਕੇ **'ਏਕ ਵਸਤੁ ਬੁਝਹਿ ਤਾ ਹੋਵਹਿ ਪਾਕ'** ਦੀ ਅਵਸਥਾ ਨੂੰ ਪ੍ਰਾਪਤ ਕਰ ਸਕਣਗੇ।



**ਦਾਸ**
ਹਰਜੀਤ ਸਿੰਘ
10 ਰਾਧੇ ਸ਼ਾਮ ਪਾਰਕ,
ਪਰਵਾਨਾ ਰੋਡ, ਦਿੱਲੀ-51

ਮੋਬਾਈਲ : 9810878595
ਫੋਨ : 22514492

1

# ਕਰਮੀ ਕਰਮੀ ਹੋਇ ਵੀਚਾਰੁ॥

ਧਰਮ ਦੇ ਅਨੰਤ ਪਹਿਲੂ ਨੇ, ਅਨੰਤ ਰੂਪ ਨੇ ਅਤੇ ਹਰ ਪਹਿਲੂ ਦੀ ਆਪਣੀ-ਆਪਣੀ ਵਿਚਾਰ ਹੈ। ਧਰਮ ਦੀ ਦੁਨੀਆਂ ਵਿਚ ਕਰਮ ਦੀ ਬਹੁਤ ਵੱਡੀ ਚਰਚਾ ਹੈ। ਆਪਾਂ ਇਸ ਨੂੰ ਹੀ ਪੜ੍ਹਨ ਤੇ ਸਮਝਣ ਦੀ ਕੋਸ਼ਿਸ਼ ਕਰਦੇ ਹਾਂ -

**ਕਰਮੀ ਕਰਮੀ ਹੋਇ ਵੀਚਾਰੁ॥**
**ਸਚਾ ਆਪਿ ਸਚਾ ਦਰਬਾਰੁ॥**

(ਜਪੁਜੀ ਸਾਹਿਬ ਅੰਕ - 7)



ਉਹ ਪ੍ਰਭੂ ਸੱਚਾ ਹੈ, ਉਸ ਦਾ ਦਰਬਾਰ ਸੱਚਾ ਹੈ, ਉਸ ਦਾ ਨਿਆਉਂ ਸੱਚਾ ਹੈ। ਉਸ ਤੋਂ ਕੋਈ ਬੇਇਨਸਾਫੀ ਨਹੀਂ ਹੁੰਦੀ। ਕੋਈ ਦਬਾਉ ਪਾ ਕੇ ਉਸ ਦਾ ਫੈਸਲਾ ਨਹੀਂ ਬਦਲਾਇਆ ਜਾ ਸਕਦਾ। ਕੁਝ ਲਾਲਚ ਦੇ ਕੇ ਉਸ ਦੀ ਕਲਮ ਤੋੜੀ ਨਹੀਂ ਜਾ ਸਕਦੀ। ਕੋਈ ਹੋਰ ਕਿਸੇ ਪ੍ਰਕਾਰ ਦਾ ਲੋਭ-ਲਾਲਚ ਰੱਖ ਕੇ ਉਸ ਦੇ ਫੈਸਲੇ ਨੂੰ, ਉਸਦੇ ਇਰਾਦੇ ਨੂੰ, ਨਾ ਮੋੜਿਆ ਜਾ ਸਕਦਾ ਹੈ, ਨਾ ਤੋੜਿਆ ਜਾ ਸਕਦਾ। ਇਸ ਵਾਸਤੇ ਕਹਿੰਦੇ ਹਨ, ਉਹ ਅਟੱਲ ਹੈ, ਉਸ ਦਾ ਨਿਆਉਂ ਅਟੱਲ ਹੈ। ਉਹ ਆਪ ਸੱਚਾ ਹੈ, ਉਸਦਾ ਨਿਆਉਂ ਸੱਚਾ ਹੈ।

ਇਹ ਗੱਲ ਵੱਖਰੀ ਹੈ ਕਿ ਦੁਨੀਆਂ ਵਿਚ ਜਿੱਥੇ ਇਨਸਾਫ ਮਿਲੇ, ਸਾਰੇ ਅਰਬ ਵਿਚ, ਈਰਾਨ, ਅਫ਼ਗਾਨਿਸਤਾਨ ਅਤੇ ਭਾਰਤ ਵਿਚ ਉਸ ਨੂੰ ਅਦਾਲਤ ਕਹਿੰਦੇ ਹਨ, ਅਦਲ ਕਹਿੰਦੇ ਹਨ ਇਨਸਾਫ਼ ਨੂੰ, ਅਦਾਲਤ ਕਹਿੰਦੇ ਹਨ ਇਨਸਾਫ਼ ਦਾ ਘਰ। 'ਮੁਨਸਫ਼' ਜਿਹੜਾ ਇਨਸਾਫ਼ ਕਰੇ। ਬਾਕੀ ਦੁਨੀਆਂ ਬਾਰੇ ਤਾਂ ਮੇਰੀ ਜਾਣਕਾਰੀ ਨਾ ਹੋਵੇ, ਪਰ ਭਾਰਤ ਬਾਰੇ ਮੇਰੀ ਜਾਣਕਾਰੀ ਹੈ। ਉਥੇ ਤਾਂ ਜੇ ਪੈਸੇ ਹਨ ਤਾਂ ਇਨਸਾਫ਼ ਖਰੀਦ ਲਓ, ਅਗਰ ਤਾਕਤ ਹੈ ਤਾਂ ਇਨਸਾਫ਼ ਖੋਹ ਲਓ। ਜੇ ਤਾਕਤ ਨਹੀਂ ਹੈ ਇਨਸਾਫ਼ ਖੋਹਣ ਦੀ, ਤੇ ਪੈਸਾ ਨਹੀਂ ਹੈ ਇਨਸਾਫ਼ ਖਰੀਦਣ ਲਈ, ਤਾਂ ਇਨਸਾਫ਼ ਮੁਫ਼ਤ ਵਿਚ ਉਥੇ ਕਿਸੇ ਨੂੰ ਨਹੀਂ ਮਿਲਦਾ। ਹੈ

ਤਾਂ ਬਹੁਤ ਸਾਰੇ ਦੇਸ਼ ਹੀ ਇਸ ਤਰ੍ਹਾਂ। ਐਵੇਂ ਨਾਂ ਦੀ ਹੀ ਹੁੰਦੀ ਏ 'ਅਦਾਲਤ'। ਅਦਲ ਕਿੱਥੇ ਮਿਲਦਾ ਹੈ ? ਇਨਸਾਫ਼ ਕਿੱਥੇ ਮਿਲਦਾ ਹੈ ?

**ਸਚਾ ਆਪਿ ਸਚਾ ਦਰਬਾਰੁ॥**

(ਜਪੁਜੀ ਸਾਹਿਬ ਅੰਕ - 7)

ਪ੍ਰਮਾਤਮਾ ਆਪ ਸੱਚਾ ਹੈ, ਉਸ ਦਾ ਦਰਬਾਰ ਸੱਚਾ ਹੈ। ਉਸਦੇ ਦਰਬਾਰ ਵਿਚ ਕੀ ਹੁੰਦਾ ਹੈ ? :-

**ਕਰਮੀ ਕਰਮੀ ਹੋਇ ਵੀਚਾਰੁ॥**

(ਜਪੁਜੀ ਸਾਹਿਬ ਅੰਕ - 7)

ਉਸ ਦੇ ਦਰਬਾਰ ਵਿਚ ਕਰਮਾਂ ਦੀ ਵਿਚਾਰ ਹੁੰਦੀ ਹੈ। ਮਨੁੱਖ ਦੀ ਸ਼ਕਲ-ਸੂਰਤ ਦੀ ਨਹੀਂ, ਮਨੁੱਖ ਦੇ ਕਰਮਾਂ ਦੀ।

ਇਸ ਵਿਚਾਰ ਨੂੰ ਮੈਂ ਅੱਗੇ ਤੋਰਾਂ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਧਰਤੀ ਉੱਤੇ ਅਸੀਂ ਰਹਿੰਦੇ ਹਾਂ, ਦੋ ਤਰ੍ਹਾਂ ਦੀ ਦੁਨੀਆਂ ਧਰਮ ਨੇ ਮੰਨੀ ਹੈ, ਭੋਗ ਭੂਮੀ ਤੇ ਕਰਮ ਭੂਮੀ। ਇਕ ਉਹ ਜੀਵ ਹਨ ਜੋ ਕੇਵਲ ਜੀਵਨ ਬਤੀਤ ਕਰਨ ਲਈ ਹੀ ਆਏ ਹਨ, ਸੌਂ ਲੈਣਾ ਤੇ ਸਰੀਰ ਦੀਆਂ ਜ਼ਰੂਰਤਾਂ ਦੀ ਪੂਰਤੀ ਕਰ ਲੈਣੀ, ਬੱਸ ਪਸ਼ੂ ਜਗਤ ! ਮਨੁੱਖ ਨੂੰ ਆਖਿਆ ਗਿਆ ਇਹ ਭੋਗ ਭੂਮੀ ਦੇ ਨਾਲ-ਨਾਲ ਕਰਮ ਭੂਮੀ ਹੈ। ਇਹ ਭੋਗਣ ਦੇ ਨਾਲ-ਨਾਲ ਕੁਝ ਕਰਨ ਲਈ ਆਇਆ ਹੈ। ਇਸ ਵਾਸਤੇ ਸਾਹਿਬ ਕਹਿੰਦੇ ਹਨ :—

**ਕਰਮ ਭੂਮਿ ਮਹਿ ਬੋਅਹੁ ਨਾਮੁ॥**

(ਮ. ੫, ਅੰਕ 176)

ਮਨੁੱਖ ਕਰਮ ਭੂਮੀ ਹੈ, ਪਸ਼ੂ ਭੋਗ ਭੂਮੀ ਨੇ। ਪਸ਼ੂ ਆਪਣੇ ਕਰਮ ਅਨੁਸਾਰ ਵਿਕਾਸ ਨਹੀਂ ਕਰ ਸਕਦਾ। ਇਸ ਤਰ੍ਹਾਂ ਨਾ ਉਸ ਦੇ ਸਰੀਰ ਦੀ ਬਣਤਰ ਹੈ, ਨਾ ਹੀ ਇਸ ਤਰ੍ਹਾਂ ਉਸ ਦੇ ਮਨ ਦੀ ਬਣਤਰ ਹੈ। ਉਹ ਵਿਕਾਸ ਕਰਮਾਂ ਉੱਤੇ ਅਸਵਾਰ ਹੋ ਕੇ ਨਹੀਂ ਕਰ ਸਕਦਾ। ਪ੍ਰਕਿਰਤੀ ਆਪਣੇ ਸੁਭਾ ਦੇ ਮੁਤਾਬਕ ਉਸ ਨੂੰ ਅਗਾਂਹ ਤੋਰਦੀ ਹੈ। ਇੰਜ ਕਹਿ ਲਓ ਪਸ਼ੂਆਂ ਦਾ ਵਿਕਾਸ ਪ੍ਰਾਕ੍ਰਿਤਕ ਹੈ, ਪ੍ਰਮਾਤਮਾ ਦੀ ਮਰਯਾਦਾ ਅਨੁਸਾਰ ਹੈ। ਉਹ ਮਰਯਾਦਾ ਕੀ ਮਨੁੱਖ ਨਾਲ ਕੰਮ ਨਹੀਂ ਕਰਦੀ ? ਕੰਮ ਕਰਦੀ ਹੈ, ਮਨੁੱਖ ਨਾਲ ਸੁੰਤਤਰ ਮਰਯਾਦਾ ਕੰਮ ਕਰਦੀ ਹੈ, ਬਈ ਇਥੇ ਇਹਨੂੰ ਸੁਤੰਤਰਤਾ ਦੇ ਦਈਏ। ਤੇਰੀ ਮਰਜ਼ੀ ਹੈ,

ਤੂੰ ਕੀ ਕਰਨਾ ਹੈ। ਮਨੁੱਖ ਨੂੰ ਕਰਮ ਦੀ ਛੋਟ ਦੇ ਦਿੱਤੀ ਗਈ ਹੈ। ਇਸ ਕਰਮ ਭੂਮੀ 'ਚ :—

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥**

(ਬਾਰਹਮਾਹਾ ਮ. ੫, ਅੰਕ 134)

ਜੈਸਾ-ਜੈਸਾ ਤੂੰ ਬੀਜ ਬੋਏਂਗਾ, ਤੈਸਾ-ਤੈਸਾ ਤੇਰੀ ਝੋਲੀ ਵਿਚ ਫਲ ਪਵੇਗਾ। ਇਹ ਖੁੱਲ੍ਹ ਵੀ ਪ੍ਰਮਾਤਮਾ ਦੀ ਹੀ ਦਿੱਤੀ ਹੋਈ ਹੈ ਤਾਂ ਬ੍ਰਹਮ-ਗਿਆਨੀਆਂ ਨੇ ਕਹਿ ਦਿੱਤਾ, ਫਿਰ ਸਾਡੇ ਕੋਲ ਤਾਂ ਕੁਝ ਵੀ ਨਹੀਂ। ਇਸ ਤੋਂ ਆਮ ਲੋਕਾਂ ਨੇ ਬਹੁਤ ਗਲਤ ਅੰਦਾਜ਼ੇ ਲਾਏ, ਬਈ ਸਾਡੇ ਕੋਲ ਕੀ ਹੈ ? ਉਹ ਕਰਨ-ਕਾਰਨ ਹੈ, ਜੇ ਸੁਤੰਤਰਤਾ ਵੀ ਉਸ ਦੀ ਹੀ ਦਿੱਤੀ ਹੋਈ ਹੈ, ਫਿਰ ਤਾਂ ਠੀਕ ਹੀ ਹੈ। ਉਸ ਨੇ ਸਾਨੂੰ ਇਹ ਖੁੱਲ੍ਹ ਦਿੱਤੀ ਹੈ, ਤੂੰ ਸੱਚ ਵੀ ਬੋਲ ਸਕਦੈਂ, ਝੂਠ ਵੀ ਬੋਲ ਸਕਦੈਂ, ਅਗਾਂਹ ਵੀ ਜਾ ਸਕਦਾ ਹੈਂ, ਪਿਛਾਂਹ ਵੀ ਮੁੜ ਸਕਦਾ ਹੈਂ, ਥੱਲੇ ਵੀ ਜਾ ਸਕਦਾ ਹੈਂ, ਇਤਨੀ ਵੀ ਖੁੱਲ੍ਹ ਦਿੱਤੀ ਹੈ।

ਕਈ ਦਫ਼ਾ ਜਿਸ ਸ਼ਿਖ਼ਰ 'ਤੇ ਸਤਿ ਪੁਰਸ਼ ਬੋਲਦੇ ਹਨ, ਆਮ ਲੋਕਾਂ ਦੀ ਉਹ ਸ਼ਿਖ਼ਰ ਨਹੀਂ ਹੁੰਦੀ। ਉਨ੍ਹਾਂ ਦੇ ਖੜ੍ਹੇ ਹੋਣ ਦਾ ਤੱਲ ਕੁਝ ਹੋਰ ਹੁੰਦਾ ਹੈ। ਇਸ ਵਾਸਤੇ ਸਤਿ ਪੁਰਸ਼ ਕਹਿੰਦੇ ਕੁਝ ਹਨ, ਜਗਤ ਸਮਝਦਾ ਕੁਝ ਹੈ। ਕਾਰਨ ? ਐਸਾ ਕਿਉਂ ਹੋਇਆ ? ਤਾਲ-ਮੇਲ ਨਹੀਂ ਬੈਠਿਆ। ਗੱਲ ਬਹੁਤ ਉੱਚੀ ਸੀ, ਸਿਰ ਦੇ ਉੱਪਰੋਂ ਲੰਘ ਗਈ।

ਤੈਨੂੰ ਧਰਤੀ ਦਿੱਤੀ ਹੈ ਤੇ ਬੀਜ ਬੋਣ ਦੀ ਤੈਨੂੰ ਖੁਲ੍ਹ ਦੇ ਦਿੱਤੀ, ਤੂੰ ਕਰਮ ਕਰ। ਜਦ ਇਹ ਆਖਿਆ ਜਾਂਦਾ ਹੈ ਕਰਮ ਕਰ :—

**ਅਹਿਰਖ ਵਾਦੁ ਨ ਕੀਜੈ ਰੇ ਮਨੁ॥**
**ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥**

(ਆਸਾ ਕਬੀਰ ਜੀ ਅੰਕ 479)

ਗਿਲਾ ਕਿਉਂ ਕਰਦਾ ਹੈਂ ? ਸ਼ੁਭ ਕਰਮ ਕਰਕੇ ਸੁੱਖਾਂ ਨਾਲ ਆਪਣੀ ਝੋਲੀ ਭਰ ਲੈ। ਜੋ ਕੁਝ ਤੂੰ ਜਗਤ ਵਿਚੋਂ ਪ੍ਰਾਪਤ ਕਰਨਾ ਹੈ, ਕਰ ਲੈ। ਤੈਨੂੰ ਖੁਲ੍ਹ ਹੈ, ਤੈਨੂੰ ਧਰਤੀ ਦਿੱਤੀ ਹੈ। ਤੂੰ ਕੇਸਰ ਬੀਜਣਾ ਹੈ ਕਿ ਨਿੰਮ ਬੀਜਣੀ ਹੈ? ਤੂੰ ਜੌਂ ਬੀਜਣੇ ਹਨ ਕਿ ਚਣੇ ਬੀਜਣੇ ਹਨ ? ਤੂੰ ਅੰਗੂਰਾਂ ਦੀਆਂ ਵੇਲਾਂ ਲਾਉਣੀਆਂ ਹਨ ਜਾਂ ਕਿੱਕਰਾਂ ਦੇ ਬੀਜ ਬੋਣੇ ਹਨ ? ਇਹ ਤੇਰੀ ਮਰਜ਼ੀ ਹੈ।

ਪਰ ਇਕ ਦਫ਼ਾ ਬੀਜ ਤੂੰ ਬੀਜ ਦਿੱਤਾ ਤੇ ਬੀਜਣ ਤੋਂ ਬਾਅਦ ਤੈਨੂੰ

ਖਿਆਲ ਆਵੇ, 'ਮੈਂ ਤਾਂ ਅੰਬਾਂ ਦੇ ਬੂਟੇ ਲਾਉਣੇ ਸਨ, ਲਾ ਬੈਠਾ ਹਾਂ ਕਿੱਕਰਾਂ ਦੇ। ਅੱਛਾ ਪ੍ਰਮਾਤਮਾ ਮੈਥੋਂ ਭੁੱਲ ਹੋਈ ਹੈ, ਇਨ੍ਹਾਂ ਕਿੱਕਰਾਂ ਨੂੰ ਹੀ ਅੰਬ ਲਾ ਦੇ।' ਨਹੀਂ ਲੱਗਣਗੇ। ਐਸਾ ਨਹੀਂ ਹੋਵੇਗਾ। ਇਹ ਉਸਦਾ ਨਿਯਮ ਨਹੀਂ ਹੈ। ਬਾਬਾ ਫਰੀਦ ਕਹਿੰਦੇ ਹਨ :—

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥**
**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥੨੩॥** (ਅੰਕ 1379)

ਲਾਉਂਦਾ ਬੂਟੇ ਕਿੱਕਰਾਂ ਦੇ, ਮੰਗਦਾ ਹੈ ਅੰਬ ? ਚਰਖੇ ਵਿਚ ਕੱਤਦਾ ਹੈ ਉੱਨ ਤੇ ਮੰਗਦਾ ਹੈ ਰੇਸ਼ਮ ? ਐਸਾ ਹੋਇਆ ਹੈ ਕਦੇ ? ਬੀਜ ਮਨੁੱਖ ਦੁੱਖਾਂ ਦੇ ਬੋਂਦਾ ਹੈ ਤੇ ਮੰਗਦਾ ਸੁੱਖ ਹੈ। ਇਸ ਤਰ੍ਹਾਂ ਹੀ ਰਿਹੈ ਅਤੇ ਜਦ ਇਸ ਨੂੰ ਸੁੱਖ ਮਿਲਦਾ ਨਹੀਂ ਤਾਂ ਗਿਲਿਆਂ ਨਾਲ ਭਰ ਜਾਂਦਾ ਅਤੇ ਗਿਲਾ ਇਤਨਾ ਵੱਧ ਜਾਂਦਾ ਹੈ ਕਿ ਕਹਿ ਦਿੰਦਾ ਹੈ, 'ਕੋਈ ਪ੍ਰਮਾਤਮਾ ਨਹੀਂ, ਕੋਈ ਈਸ਼ਵਰ ਨਹੀਂ।'

**ਅਹਿਰਖ ਵਾਦੁ ਨ ਕੀਜੈ ਰੇ ਮਨ॥**
**ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥**

(ਸ੍ਰੀ ਗੁ ਗ੍ਰੰ ਸਾ, ਅੰਕ 479)



ਲੇਕਿਨ ਦੂਜੇ ਤਬਕੇ ਦਾ ਮਨੁੱਖ ਐਸਾ ਕਹਿ ਦਿੰਦਾ :—

**ਕਰਨ ਕਰਾਵਨ ਸਰਬ ਕੋ ਨਾਥ॥**

(ਸ੍ਰੀ ਗੁ ਗ੍ਰੰ ਸਾ, ਅੰਕ 277)

ਉਹ ਤਾਂ ਆਪ ਹੀ ਨਾਥ ਹੈ, ਮਾਲਕ ਹੈ, ਸਭ ਕੁਝ ਉਸਦੇ ਹੱਥ ਵਿਚ ਹੈ—

**ਇਸ ਕਾ ਬਲੁ ਨਾਹੀ ਇਸੁ ਹਾਥ॥**
**ਕਰਨ ਕਰਾਵਨ ਸਰਬ ਕੋ ਨਾਥ॥** (ਮ. 5, ਅੰਕ 277)

ਫਿਰ ਉਹ ਇੰਜ ਲੈ ਲੈਂਦਾ। ਮਨੁੱਖ ਦੇ ਹੱਥ ਵਿਚ ਕੀ ਹੈ ? ਵਾਕਿਆ ਹੀ ਕੁਝ ਨਹੀਂ ਹੈ। ਹੁਣ ਤੁਸੀਂ ਆਖੋਗੇ ਕਿ ਹੁਣੇ ਹੀ ਤਾਂ ਤੂੰ ਕਹਿ ਰਿਹੈਂ ਕਿ ਅੰਬ ਵੀ ਬੀਜ ਸਕਦਾ ਹੈ, ਕਿੱਕਰਾਂ ਵੀ ਬੀਜ ਸਕਦਾ ਹੈ, ਪਰ ਮੈਂ ਅਰਜ਼ ਕਰਾਂ, ਫਿਰ ਵੀ ਕੁਝ ਨਹੀਂ ਹੈ, ਮਨੁੱਖ ਦੇ ਹੱਥ ਵਿਚ। ਕਿਉਂ ? ਕਿੱਕਰ ਬੀਜਣ ਦੀ ਖੁਲ੍ਹ ਵੀ ਪ੍ਰਮਾਤਮਾ ਨੇ ਦਿੱਤੀ ਹੈ ਤੇ ਅੰਬਾਂ ਦੇ ਬੂਟੇ ਲਾਉਣ ਦੀ ਖੁਲ੍ਹ ਵੀ ਪ੍ਰਮਾਤਮਾ ਨੇ ਦਿੱਤੀ ਹੈ। ਇਹ ਜੋ ਖੁਲ੍ਹ ਹੈ, ਇਹ ਵੀ ਤੂੰ ਦਿੱਤੀ ਹੈ। ਇਸ ਵਾਸਤੇ ਸਾਡੇ ਕੋਲ ਤਾਂ ਆਪਣਾ ਕੁਝ ਵੀ ਨਹੀਂ। ਇਸ ਰੂਪ ਵਿਚ ਭਗਤਾਂ ਨੇ

ਇਸ ਨੂੰ ਲਿਆ, ਜਿਸ ਰੂਪ ਵਿਚ ਅਸੀਂ ਲੈ ਲੈਂਦੇ ਹਾਂ, ਇਕ ਸ਼ਰਾਬ ਪੀ ਰਿਹੈ, ਕਹਿੰਦਾ ਜਦੋਂ ਗੁਰੂ ਛਡਾਏਗਾ, ਛੱਡ ਦਿਆਂਗੇ ! ਇਹਦਾ ਮਤਲਬ ਤੈਨੂੰ ਗੁਰੂ ਆਖਦਾ ਹੈ ਤੂੰ ਪੀ ? ਸਵੇਰੇ ਵੀ ਪੀ ਤੇ ਸ਼ਾਮੀ ਵੀ ਪੀ ? ਲੋਕੀਂ ਕਹਿ ਦਿੰਦੇ ਹਨ, ਜਦੋਂ ਪ੍ਰਮਾਤਮਾ ਜਗਾਏਗਾ, ਅੰਮ੍ਰਿਤ ਵੇਲੇ ਉੱਠ ਕੇ ਜਪ ਕਰ ਲਵਾਂਗੇ, ਮਤਲਬ ਅਜੇ ਪ੍ਰਮਾਤਮਾ ਨਹੀਂ ਚਾਹੁੰਦਾ ? ਜਦੋਂ ਗੁਰੂ ਚਾਹੇਗਾ, ਉਦੋਂ ਨੇਕ ਕੰਮ ਕਰਾਂਗੇ। ਇਹਦਾ ਮਤਲਬ ਅਜੇ ਗੁਰੂ ਇਹੀ ਚਾਹੁੰਦਾ ਹੈ ਕਿ ਤੂੰ ਬੁਰੇ ਕੰਮ ਕਰ ? ਇਹ ਜਿਹੜੇ ਅਰਥ ਲੋਕਾਂ ਨੇ ਕੀਤੇ ਹਨ ਤੇ ਸਮਝੇ ਹਨ, ਇਹ ਇਨ੍ਹਾਂ ਦਾ ਭੁਲੇਖਾ ਹੈ।

□□□

# 2

ਇਸ ਵਕਤ ਦੀ ਵਿਚਾਰ ਦਾ ਆਧਾਰ ਜਿਹੜੀ ਪੰਗਤੀ ਮੈਂ ਚੁਣੀ ਹੈ, ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ, '**ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥**' ਉਸ ਸੱਚੇ ਦੇ ਦਰਬਾਰ ਵਿਚ ਸੱਚ ਹੈ, ਕਰਮਾਂ ਦੇ ਅਨੁਸਾਰ ਫੈਸਲੇ ਕਰਦਾ ਹੈ ਬਾਕੀ ਕੁਝ ਵੀ ਨਹੀਂ।

ਮਹਾਤਮਾ ਬੁੱਧ ਨੇ ਇੱਥੋਂ ਤੱਕ ਐਲਾਨੀਆ ਕਹਿ ਦਿੱਤਾ, 'ਭਗਵਾਨ ਦੀ ਫ਼ਿਕਰ ਬਾਅਦ ਵਿਚ ਕਰੀਂ, ਕਰਮ ਦੀ ਫ਼ਿਕਰ ਪਹਿਲੇ ਕਰੀਂ।' ਇੱਥੋਂ ਹਿੰਦੁਸਤਾਨ ਦੇ ਬ੍ਰਾਹਮਣਾਂ ਨੇ ਮਹਾਤਮਾ ਬੁੱਧ ਨੂੰ ਨਾਸਤਕ ਕਹਿ ਦਿੱਤਾ। ਅੱਜੇ ਤੱਕ ਵੀ ਬ੍ਰਾਹਮਣੀ ਸਮਾਜ ਉਸ ਨੂੰ ਨਾਸਤਕ ਕਹਿੰਦਾ ਹੈ। ਪਟਨਾ ਜੰਕਸ਼ਨ ਦੇ ਬਾਹਰ ਇਕ ਬਹੁਤ ਵੱਡਾ ਮੰਦਰ ਬਣਿਆ ਹੋਇਆ ਹੈ। ਪਹਿਲਾਂ ਇਹ ਫੈਸਲਾ ਹੋਇਆ ਸੀ ਕਿ ਭਾਰਤ ਵਿਚ ਜਿਤਨੇ ਵੀ ਅਵਤਾਰੀ ਪੁਰਸ਼ ਹੋਏ ਹਨ, ਉਨ੍ਹਾਂ ਸਾਰਿਆਂ ਦੀਆਂ ਮੂਰਤੀਆਂ ਇਸ ਵਿਚ ਸਥਾਪਤ ਕਰਨੀਆਂ ਹਨ ਅਤੇ ਮੰਦਰ ਬੜਾ ਹੀ ਕਾਬਲ-ਏ-ਦੀਦ ਹੈ, ਬੜਾ ਖਰਚ ਕੀਤਾ ਅਤੇ ਗ਼ਾਲਿਬਨ 15-20 ਸਾਲਾਂ ਵਿਚ ਤਾਮੀਰ ਹੋਇਆ, ਬਣ ਗਿਆ ਤੇ ਹੁਣ ਮੂਰਤੀਆਂ ਸਥਾਪਨ ਕਰਨੀਆਂ ਸਨ। ਕ੍ਰਿਸ਼ਨ ਦੀ ਮੂਰਤੀ ਕਰ ਦਿੱਤੀ, ਰਾਮ ਦੀ ਮੂਰਤੀ ਕਰ ਦਿੱਤੀ, ਸ਼ਿਵ ਜੀ ਦੀ ਹੋ ਗਈ, ਵਿਸ਼ਨੂੰ ਦੀ ਹੋ ਗਈ, ਬ੍ਰਹਮੇ ਦੀ ਹੋ ਗਈ, ਹਨੂੰਮਾਨ ਦੀ ਵੀ ਹੋ ਗਈ ਤੇ ਬਹੁਤ ਸਾਰੇ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਦਾ ਆਰਡਰ ਦਿੱਤਾ ਗਿਆ, ਮਹਾਤਮਾ ਬੁੱਧ ਦੀ ਮੂਰਤੀ ਵੀ ਮੰਗਵਾਈ ਗਈ, ਜੋ ਅੱਜੇ ਤੱਕ ਬਾਹਰ ਪਈ ਹੈ। ਝਗੜਾ ਚੱਲ ਰਿਹਾ ਕਿ ਇਹ ਨਹੀਂ ਸਥਾਪਨ ਕਰਨੀ, ਇਹ ਨਾਸਤਕ ਹੈ। ਉਹ ਮੂਰਤੀ ਵੀ ਮੰਦਰ ਦੇ ਬਾਹਰ ਪਈ ਹੈ। ਝਗੜਾ ਚੱਲ ਰਿਹਾ ਹੈ ਕਿ ਇਹ ਤਾਂ ਨਾਸਤਕ ਹੈ। ਇਹ ਤਾਂ ਵਰਣ-ਵੰਡ ਨੂੰ ਵੀ ਨਹੀਂ ਮੰਨਦਾ।

ਇਤਨੇ ਵੱਡੇ ਵਕਤ ਦੇ ਅਵਤਾਰੀ ਪੁਰਸ਼ ਨੂੰ ਨਾਸਤਕ ਕਿਉਂ ਕਿਹਾ ਗਿਆ? ਉਸ ਨੇ ਆਪਣੇ ਭਿਖਸ਼ੂਆਂ ਨੂੰ ਕਿਹਾ, 'ਰੱਬ ਦੀ ਫ਼ਿਕਰ ਬਾਅਦ ਵਿਚ

ਕਰਿਓ, ਪਹਿਲਾਂ ਕਰਮ ਦੀ ਫ਼ਿਕਰ ਕਰਨਾ, ਕਿਉਂਕਿ ਉਸ ਨੇ ਵੀ ਫੈਸਲਾ ਕਰਮ ਦੇ ਮੁਤਾਬਕ ਕਰਨਾ ਹੈ।' ਜੇ ਕਰਮ ਦੇ ਮੁਤਾਬਕ ਹੀ ਫੈਸਲਾ ਉਸਨੇ ਕਰਨਾ ਹੈ ਤਾਂ ਤੈਨੂੰ ਉਹਦੀ ਫ਼ਿਕਰ ਕਰਨ ਦੀ ਐਨੀ ਲੋੜ ਨਹੀਂ, ਤੂੰ ਕਰਮ ਦੀ ਫ਼ਿਕਰ ਕਰ। ਉਸ ਦੇ ਹੁਕਮ ਦੀ ਫ਼ਿਕਰ ਕਰ। ਉਸ ਦੇ ਵਿਧਾਨ ਦੀ ਫ਼ਿਕਰ ਕਰ। **ਬੋਧ ਬਿਖਸ਼ੂਆਂ ਵਿਚ ਇਕ ਵਾਂਕ ਪ੍ਰਚਲਿਤ ਹੋ ਗਿਆ, 'ਕਰਮ ਹੀ ਭਗਵਾਨ ਹੈ।'** ਇਹੋ ਕਾਰਨ ਹੈ ਕਿ ਅੱਜ ਤੱਕ ਸਨਾਤਨੀ ਜਗਤ ਵਿਚ ਮਹਾਤਮਾ ਬੁੱਧ ਦਾ ਸਨਮਾਨ ਨਹੀਂ ਬਣ ਸਕਿਆ। ਬੋਧ ਬਿਖਸ਼ੂਆਂ ਲਈ ਅੱਜ ਤੱਕ ਜਗ੍ਹਾ ਨਹੀਂ ਬਣ ਸਕੀ। ਪਰ ਇਕ ਸੱਚਾਈ ਹੈ ਕਿ ਅਗਰ ਉਹ (ਮਹਾਤਮਾ ਬੁੱਧ) ਨਾਸਤਕ ਹੈ ਤਾਂ ਦੁਨੀਆਂ ਵਿਚ ਕੋਈ ਆਸਤਕ ਨਹੀਂ। ਦੁਨੀਆਂ ਦੇ ਸਾਰੇ ਸੁੱਖਾਂ ਨੂੰ ਇਕ ਪਾਸੇ ਸੁੱਟ ਕੇ ਅਧਿਆਤਮਕ ਸੁੱਖ ਦੀ ਤਲਾਸ਼ ਕਰਨ ਵਾਲਾ ਤੇ ਉਸ ਨੂੰ ਕਹਿ ਦਈਏ ਨਾਸਤਕ ! ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫਰਮਾਨ ਹੈ :-

**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥**

(ਪਉੜੀ, ਅੰਕ 474)

ਜੇ ਤੂੰ ਆਪਣਾ ਹੀ ਕੀਤਾ ਪਾਉਣਾ ਹੈ ਤਾਂ ਆਪਣੇ ਕਰਤੱਵ ਪ੍ਰਤੀ ਜ਼ਰਾ ਸੁਚੇਤ ਹੋ ਜਾ। ਕਹਿੰਦੇ ਹਨ ਮਨੁੱਖ ਹੋਵੇਗਾ ਸੁਚੇਤ, ਪਰ ਆਪਣੇ ਕਰਮਾਂ ਪ੍ਰਤੀ ਸੁਚੇਤ ਨਹੀਂ ਹੈ। ਅਗਰ ਕਰਮਾਂ ਪ੍ਰਤੀ ਇਤਨਾ ਸੁਚੇਤ ਹੁੰਦਾ ਤਾਂ ਦੁਨੀਆਂ ਏਨੀ ਦੁੱਖੀ ਨਹੀਂ ਹੋਣੀ ਸੀ। ਕਹਿੰਦੇ ਹਨ ਹਵਾ ਵਿਆਪਕ ਹੈ, ਅਸਮਾਨ ਵਿਆਪਕ ਹੈ, ਦੁੱਖ ਵੀ ਵਿਆਪਕ ਹੈ। ਜਿੱਥੇ ਤੱਕ ਆਕਾਸ਼ ਪਸਰਿਆ ਹੈ, ਉਥੇ ਤੱਕ ਹੀ ਦੁੱਖ ਹੈ। ਜਿੱਥੇ ਤੱਕ ਪਵਨ ਝੁੱਲਦੀ ਹੈ, ਉਥੇ ਤੱਕ ਹੀ ਦੁੱਖ ਝੂਲਦੇ ਪਏ ਹਨ। ਮਨੁੱਖਤਾ ਦੁੱਖੀ ਹੈ। ਕੋਈ ਪਸ਼ੂ ਦੁੱਖੀ ਨਹੀਂ, ਕੋਈ ਪੰਛੀ ਦੁੱਖੀ ਨਹੀਂ, ਕੋਈ ਕੀੜਾ-ਮਕੌੜਾ ਦੁੱਖੀ ਨਹੀਂ, ਸਭ ਸੁੱਖ ਵਿਚ ਹਨ। ਪਸ਼ੂ ਸੁੱਖ ਵਿਚ ਜੀਅ ਰਹੇ ਹਨ, ਦੇਵਤੇ ਅਨੰਦ ਵਿਚ ਜੀ ਰਹੇ ਹਨ ਤੇ ਦੁੱਖ ਕੇਵਲ ਮਨੁੱਖ ਦੀ ਦੁਨੀਆਂ ਵਿਚ ਹੀ ਹੈ। ਸਾਹਿਬਾਂ ਨੂੰ ਇਥੋਂ ਤੱਕ ਕਹਿਣਾ ਪਿਆ :—

**ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥**

(ਮ. ੧, ਅੰਕ 954)

ਮਨੁੱਖੀ ਜਗਤ ਸਾਰੇ ਦਾ ਸਾਰਾ ਦੁੱਖੀ ਹੈ। ਕਾਰਨ ? ਪਸ਼ੂ ਜੀਅ ਰਿਹਾ ਹੈ ਲੋੜਾਂ ਦੇ ਤੱਲ 'ਤੇ ਮਨੁੱਖ ਜੀਅ ਰਿਹਾ ਹੈ ਖਾਹਿਸ਼ਾਂ ਦੇ ਤੱਲ 'ਤੇ। ਲੋੜਾਂ ਦੀ

ਪੂਰਤੀ ਨਾ ਹੋਵੇ ਪਸ਼ੂ ਤੜਫਦਾ ਹੈ, ਖਾਹਿਸ਼ਾਂ ਦੀ ਪੂਰਤੀ ਨਾ ਹੋਵੇ ਮਨੁੱਖ ਤੜਫਦਾ ਹੈ ਜਾਂ ਫਿਰ ਤੁਹਾਨੂੰ ਉਨ੍ਹਾਂ ਪਸ਼ੂਆਂ ਕੋਲੋਂ ਦੁੱਖ ਮਿਲੇਗਾ, ਜੋ ਮਨੁੱਖਾਂ ਦੀ ਕੈਦ ਵਿਚ ਹਨ, ਜੋ ਮਨੁੱਖਾਂ ਦੀ ਸੰਗਤ ਵਿਚ ਹਨ। ਉਨ੍ਹਾਂ ਦੀ ਪ੍ਰਾਕਿਰਤਕ ਜ਼ਿੰਦਗੀ ਵਿਚ ਫਰਕ ਪਾ ਦਿੱਤਾ ਹੈ। ਜਿਸ ਢੰਗ ਨਾਲ ਉਹ ਜਿਊਣਾ ਚਾਹੁੰਦੇ ਹਨ, ਮਨੁੱਖ ਨਹੀਂ ਜਿਊਣ ਦਿੰਦਾ।

ਮਨੁੱਖ ਜੀਅ ਰਿਹਾ ਹੈ ਖਾਹਿਸ਼ਾਂ ਦੇ ਤੱਲ 'ਤੇ ਅਤੇ ਖਾਹਿਸ਼ਾਂ ਦਾ ਇਕ ਹੋਰ ਨਿਯਮ ਹੈ, ਅਗਰ ਇਕ ਖਾਹਿਸ਼ ਪੂਰੀ ਹੋ ਜਾਏ ਤਾਂ ਉਹ ਪੂਰੀ ਹੁੰਦੀ-ਹੁੰਦੀ ਦਸ਼ ਹੋਰ ਖਾਹਿਸ਼ਾਂ ਨੂੰ ਜਨਮ ਦੇ ਜਾਂਦੀ ਹੈ। ਜਿਵੇਂ ਇਕ ਮਨੁੱਖ ਜ਼ਮੀਨ ਤੋਂ ਰੁਖ਼ਸਤ ਹੁੰਦਿਆਂ-ਹੁੰਦਿਆਂ ਚਾਰ-ਪੰਜ ਬੱਚਿਆਂ ਨੂੰ ਜਨਮ ਦੇ ਜਾਂਦਾ ਹੈ। ਇੰਜ ਰੋਜ਼-ਰੋਜ਼ ਖਾਹਿਸ਼ਾਂ ਤਾਂ ਵਧਦੀਆਂ ਜਾਣਗੀਆਂ 'ਤੇ ਖਾਹਿਸ਼ਾਂ ਦੀ ਭੀੜ ਲਗ ਜਾਏਗੀ।

ਖਾਹਿਸ਼ ਪੂਰੀ ਤਾਂ ਕੋਈ-ਕੋਈ ਹੁੰਦੀ ਹੈ। ਹੁੰਦੀ ਉਹ ਵੀ ਕਰਮਾਂ ਅਨੁਸਾਰ ਹੈ, ਉਂਝ ਨਹੀਂ। ਕੁਝ ਸੰਤਾਂ-ਮਹੰਤਾਂ ਦੇ ਡੇਰੇ ਇਸ ਵਾਸਤੇ ਵੀ ਚੱਲ ਪੈਂਦੇ ਹਨ ਕਿ ਜੇ ਸੌ ਬੰਦੇ ਗਏ ਹਨ ਤੇ ਸੱਠ ਦਾ ਤਾਂ ਉਂਜ ਹੀ ਕਰਮ ਬਣਨ ਵਾਲਾ ਹੁੰਦਾ ਹੈ, ਉਹ ਸੱਠਾਂ ਦੀ ਗੱਲ ਸਿਰੇ ਚੜ੍ਹ ਜਾਂਦੀ ਹੈ, ਉਹ ਕਹਿੰਦੇ ਹਨ ਕਿ ਇਸ ਸੰਤ ਕਰਕੇ ਸਾਡੀ ਗੱਲ ਸੁਣੀ ਗਈ ਹੈ। ਉਹ ਸੱਠ ਫਿਰ ਕਮ-ਸੁਕਮ ਹੋਰ ਸੱਠਾਂ ਨੂੰ ਲੈ ਆਉਂਦੇ ਹਨ। ਉਹ ਡੇਰੇ ਨਾ ਵੀ ਜਾਂਦੇ ਤਾਂ ਵੀ ਗੱਲ ਬਣ ਜਾਣੀ ਸੀ। ਬਸ ਪਾਖੰਡ ਇਸ ਤਰ੍ਹਾਂ ਦੁਨੀਆਂ ਵਿਚ ਵਧਦਾ ਹੈ ਅਗਿਆਨ ਦੇ ਆਸਰੇ 'ਤੇ।



ਸਾਰੀਆਂ ਖਾਹਿਸ਼ਾਂ ਕਿਸ ਤਰ੍ਹਾਂ ਪੂਰੀਆਂ ਹੁੰਦੀਆਂ ਹਨ ? ਕਤਈ ਨਹੀਂ ਪੂਰੀਆਂ ਹੁੰਦੀਆਂ, ਮਨੁੱਖ ਆਪ ਹੀ ਪੂਰਾ ਹੋ ਜਾਂਦਾ ਹੈ। ***'ਹਜ਼ਾਰੋਂ ਖਾਹਿਸ਼ੇਂ ਸਾਥ ਲੇ ਕਰ ਦਮ ਨਿਕਲਤਾ ਹੈ।'*** ਮੂਰਖ ਦਾ ਦੁੱਖੀ ਹੋਣਾ ਕੁਦਰਤੀ ਹੈ, ਸਿਆਣਾ ਵੀ ਦੁੱਖੀ ਹੈ। ਨਿਰਧਨ ਦਾ ਦੁੱਖੀ ਹੋਣਾ ਕੁਦਰਤੀ ਹੈ, ਧਨਵਾਨ ਵੀ ਦੁੱਖੀ ਹੈ। ਬਲਕਿ ਮਨੋਚਿੰਤਕ ਤਾਂ ਇੰਜ ਵੀ ਕਹਿੰਦੇ ਹਨ ਕਿ ਨਿਰਧਨ ਮੁਲਕ ਇਤਨੇ ਦੁੱਖੀ ਨਹੀਂ, ਜਿਤਨੇ ਧਨਵ੍ਹਾਨ ਮੁਲਕ ਦੁੱਖੀ ਹਨ। ਕਰੂਪ ਵੀ ਦੁੱਖੀ ਹੈ, ਸੁੰਦਰ ਵੀ ਦੁੱਖੀ ਹੈ।

ਮਨੁੱਖਤਾ ਦੀ ਝੋਲੀ ਵਿਚ ਇਤਨੇ ਦੁੱਖ ਦੇਖ ਕੇ ਖਿਆਲ ਆ ਜਾਂਦਾ ਹੈ ਕਿਤੇ ਗ਼ਲਤ ਬੀਜ ਤਾਂ ਨਹੀ ਬੋਏ ਗਏ ? ਦਰਖ਼ਤ ਨੂੰ ਲੱਗੇ ਕੌੜੇ ਫ਼ਲ ਦੇਖ ਕੇ ਬੀਜ ਦੀ ਪਹਿਚਾਣ ਹੁੰਦੀ ਹੈ ਕਿ ਗ਼ਲਤ ਬੀਜ ਬੋਏ ਗਏ। ਅਜੋਕੀ ਸਾਇੰਸ ਕਾਮਯਾਬ ਹੋ ਗਈ ਹੈ, ਬੀਜ ਦੇ ਵਿਚ ਬ੍ਰਿਛ ਦੇਖਣ ਵਿਚ ਅਤੇ ਬੀਜ ਦੇ ਵਿਚ

ਫਲ ਦੇਖਣ ਦੇ ਵਿਚ। ਸਾਇੰਸਦਾਨ ਹੁਣ ਵੇਖ ਸਕਦੇ ਹਨ ਕਿ ਇਸ ਬੀਜ ਵਿਚੋਂ ਐਸਾ ਫੁੱਲ ਨਿਕਲੇਗਾ, ਐਸਾ ਫਲ ਨਿਕਲੇਗਾ ਅਤੇ ਫਲ ਐਸੇ ਆਕਾਰ ਵਾਲਾ ਹੋਵੇਗਾ, ਜੇ ਇਸਨੂੰ ਅਨੁਕੂਲ ਧਰਤੀ ਮਿਲ ਗਈ। ਬੀਜ ਵਿਚ ਫਲ ਦੇਖਣ ਵਿਚ ਸਫਲ ਹੋਇਆ ਵਿਗਿਆਨਕ, ਤੇ ਕਰਮਾਂ ਵਿਚ ਫਲ ਦੇਖਣ ਵਿਚ ਸਫਲ ਹੋਇਆ ਇਕ ਸੰਤ, ਇਕ ਭਗਤ। ਉਸ ਨੂੰ ਦਿਸ ਪਿਆ ਕਰਮਾਂ ਦੇ ਇਸ ਬੀਜ ਵਿਚੋਂ ਦੁੱਖ ਨਿਕਲੇਗਾ, ਇਸਦੇ ਵਿਚੋਂ ਕਲੇਸ਼ ਨਿਕਲੇਗਾ, ਇਸ ਦੇ ਵਿਚੋਂ ਸੁੱਖ ਨਿਕਲੇਗਾ, ਇਸ ਦੇ ਵਿਚੋਂ ਆਨੰਦ ਨਿਕਲੇਗਾ। ਉਹਦੇ ਕੋਲ ਆਪਣੀ ਦ੍ਰਿਸ਼ਟੀ।

ਅਗਰ ਕੋਈ ਦੁੱਖੀ ਹੈ ਤਾਂ ਇਸ ਤੋਂ ਸਪੱਸ਼ਟ ਹੋਇਆ ਕਿ ਕੋਈ ਗ਼ਲਤ ਬੀਜ ਬੋਇਆ ਗਿਆ। ਜੇ ਦੁੱਖ ਹੈ ਤਾਂ ਫਿਰ ਪ੍ਰਮਾਤਮਾ ਕਸੂਰਵਾਰ ਨਹੀਂ। ਕਿਉਂਕਿ ਅੱਜ ਤੱਕ ਐਸਾ ਹੀ ਹੋਇਆ ਹੈ। ਗਾਲਿਬਨ ਫਰਾਈਡ ਨੇ ਕਿਤੇ ਆਖ ਦਿੱਤਾ ਕਿ ਸੱਠ ਫੀਸਦੀ ਬੀਮਾਰੀਆਂ ਜੱਦੀ ਹੁੰਦੀਆਂ ਹਨ। ਮਾਂ ਨੂੰ ਕੋਈ ਰੋਗ ਸੀ ਅਤੇ ਅੱਗੇ ਔਲਾਦ ਨੂੰ ਹੋ ਗਿਆ। ਪਿਉ ਨੂੰ ਕੋਈ ਰੋਗ ਸੀ ਜੋ ਅੱਗੋਂ ਪੁੱਤਰ ਨੂੰ ਹੋ ਗਿਆ। ਫਰਾਈਫ ਨੇ ਐਸਾ ਕਹਿ ਦਿੱਤਾ ਕਿ ਤੇਰੇ ਸਰੀਰਕ ਰੋਗਾਂ ਲਈ ਤੂੰ ਜ਼ਿੰਮੇਵਾਰ ਨਹੀਂ, ਤੇਰੇ ਮਾਂ-ਬਾਪ ਜ਼ਿੰਮੇਵਾਰ ਹਨ। ਹੁਣ ਸੰਸਕਾਰ ਵੀ ਸ਼ੁਰੂ-ਸ਼ੁਰੂ ਵਿਚ ਮਾਂ-ਬਾਪ ਦਿੰਦੇ ਹਨ, ਤਾਂ ਫਰਾਈਡ ਨੇ ਐਸਾ ਵੀ ਆਖ ਦਿੱਤਾ ਕਿ ਤੇਰੇ ਸੋਗ ਤੇ ਚਿੰਤਾ ਲਈ ਵੀ ਤੇਰੇ ਮਾਂ-ਬਾਪ ਹੀ ਜ਼ਿੰਮੇਵਾਰ ਹਨ। ਉਸ ਵਕਤ ਜਰਮਨੀ ਦੇ ਇਸ ਪ੍ਰਸਿੱਧ ਡਾਕਟਰ ਨੇ ਐਸਾ ਕਿਹਾ ਸੀ ਕਿ ਦੁਨੀਆਂ ਵਿਚ ਇਸ ਕਿਸਮ ਦੇ ਜਿਤਨੇ ਰੋਗੀ ਬੰਦੇ ਹਨ, ਉਨ੍ਹਾਂ ਕੋਲੋਂ ਔਲਾਦ ਪੈਦਾ ਕਰਨ ਦਾ ਹੱਕ ਖੋਹ ਲੈਣਾ ਚਾਹੀਦਾ ਹੈ। ਨਹੀਂ ਤਾਂ ਦੁਨੀਆਂ ਵਿਚ ਰੋਗੀ ਹੀ ਰੋਗੀ ਹੋਣਗੇ। ਅਜੇ ਇਸ ਦਾ ਅਸਰ ਯੂਰਪ ਵਿਚ ਨਵੀਂ ਨੌਜਵਾਨ ਪੀੜ੍ਹੀ 'ਤੇ ਪੈ ਹੀ ਰਿਹਾ ਸੀ ਅਤੇ ਮਾਂ-ਬਾਪ ਦਾ ਸਨਮਾਨ ਘਟਣਾ ਸ਼ੁਰੂ ਹੋ ਗਿਆ ਸੀ। ਇਸ ਖਿਆਲ ਤੋਂ ਕਿ ਕਾਰਲ ਮਾਰਕਸ ਨੇ ਇਕ ਹੋਰ ਚੋਟ ਕਰ ਦਿੱਤੀ, 'ਤੇਰੀਆਂ ਆਰਥਿਕ ਔਕੜਾਂ ਲਈ ਸਮਾਜ ਜ਼ਿੰਮੇਵਾਰ ਹੈ, ਤੂੰ ਜ਼ਿੰਮੇਵਾਰ ਨਹੀਂ।'

ਹੁਣ ਮੇਰੀਆਂ ਆਰਥਿਕ ਲੋੜਾਂ ਲਈ ਸਮਾਜ ਜ਼ਿੰਮੇਵਾਰ ਹੈ, ਮੇਰੇ ਸਰੀਰਕ ਰੋਗਾਂ ਲਈ, ਮੇਰੇ ਮਾਨਸਿਕ ਸੰਤਾਪ ਲਈ ਮਾਂ-ਬਾਪ ਜ਼ਿੰਮੇਵਾਰ ਹਨ, ਮੈਂ ਤਾਂ ਫਿਰ ਸੁਤੰਤਰ ਹੋ ਗਿਆ। ਮੇਰਾ ਤਾਂ ਫਿਰ ਕੋਈ ਕਸੂਰ ਹੀ ਨਹੀਂ। ਫਿਰ ਤਾਂ ਹਰ ਬੰਦਾ ਬੇਕਸੂਰ ਹੋ ਗਿਆ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਰੋਸ਼ਨੀ ਵਿਚ ਫਰਾਈਡ ਦੇ ਖਿਆਲਾਂ ਨੂੰ ਲਈਏ, ਕਾਰਲ ਮਾਰਕਸ ਦੇ ਖਿਆਲਾਂ ਨੂੰ ਲਈਏ, ਸਾਹਿਬ ਕਹਿੰਦੇ ਹਨ ਮਾਂ-ਬਾਪ ਦੋਸ਼ੀ ਨਹੀਂ, ਸਮਾਜ ਵੀ ਦੋਸ਼ੀ ਨਹੀਂ ਹੈ। ਫਿਰ ਕੌਣ ਦੋਸ਼ੀ ਹੈ ?

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥
(ਰਾਗੁ ਆਸਾ ਮ. ੧, ਪਟੀ ਲਿਖੀ ਅੰਕ 433)

ਤੇਰੇ ਦੁੱਖਾਂ ਲਈ ਤੇਰੇ ਕਰਮ ਦੋਸ਼ੀ ਹਨ। ਤੇਰੇ ਦੁੱਖਾਂ ਲਈ ਤੂੰ ਜ਼ਿੰਮੇਵਾਰ ਹੈਂ। ਬਸ ਇਤਨੀ ਗੱਲ ਚੇਤੇ ਰੱਖ। ਤੇਰਾ ਹਰ ਕਰਮ ਇਕ ਬੀਜ ਹੈ ਅਤੇ ਇਸ ਬੀਜ ਤੋਂ ਹੀ ਫਲ ਪੈਦਾ ਹੋਵੇਗਾ। ਆਪਣੇ ਕਰਮ ਪ੍ਰਤੀ ਤੂੰ ਸਾਵਧਾਨ ਹੋਈਂ। ਤੈਨੂੰ ਪ੍ਰਮਾਤਮਾ ਨੇ ਬੀਜ ਬੀਜਣ ਦੀ ਖੁਲ੍ਹ ਦੇ ਛੱਡੀ ਹੈ।

❑❑❑

# 3

ਕਰਮ ਇਕ ਐਸਾ ਬੀਜ ਹੈ ਅਤੇ ਇਹ ਬੀਜ ਤੈਨੂੰ ਪ੍ਰਮਾਤਮਾ ਨੇ ਖੁਲ੍ਹੇ ਰੂਪ ਵਿਚ ਦੇ ਦਿੱਤੇ ਨੇ, ਅਦ੍ਰਿਸ਼ ਰੂਪ ਵਿਚ। ਰਸਨਾ ਤੇਰੇ ਕੋਲ ਹੈ, ਤੇਰੀ ਮਰਜ਼ੀ ਹੈ ਤੂੰ ਸੱਚ ਦੇ ਬੀਜ ਬੋ, ਭਾਵੇਂ ਝੂਠ ਦੇ; ਮਿਠਾਸ ਦੇ ਬੀਜ ਬੋ, ਭਾਵੇਂ ਕੁੜੱਤਣ ਦੇ। ਹੱਥ ਤੇਰੇ ਕੋਲ ਨੇ, ਭਾਵੇਂ ਗਲਤ ਕਰ, ਭਾਵੇਂ ਠੀਕ ਕਰ। ਪੈਰ ਤੇਰੇ ਕੋਲ ਨੇ ਭਾਵੇਂ ਗਲਤ ਪਾਸੇ ਜਾ, ਭਾਵੇਂ ਸਹੀ ਪਾਸੇ। ਲੇਕਿਨ ਇਤਨੀ ਗੱਲ ਚੇਤੇ ਕਰ ਲੈ, ਤੇਰਾ ਹਰ ਕਰਮ ਇਕ ਬੀਜ ਹੈ ਅਤੇ ਇਸ ਬੀਜ ਤੋਂ ਫਲ ਪੈਦਾ ਹੋਵੇਗਾ। ਆਪਣੇ ਕਰਮ ਪ੍ਰਤੀ ਤੂੰ ਸਾਵਧਾਨ ਹੋਈਂ।

ਕਰਮ ਤਿੰਨ ਤਰ੍ਹਾਂ ਦੇ ਹਨ :



1. ਸਰੀਰਕ
2. ਮਾਨਿਸਕ
3. ਵਾਚਕ

**ਜੋ ਮੈਂ ਹੱਥਾਂ-ਪੈਰਾਂ ਨਾਲ ਕੀਤਾ ਚੰਗਾ ਜਾਂ ਮਾੜਾ – ਸਰੀਰਕ ਕਰਮ। ਜੋ ਮੈਂ ਮਨ ਨਾਲ ਸੋਚਿਆ, ਚੰਗਾ ਜਾਂ ਮਾੜਾ – ਮਾਨਸਿਕ ਕਰਮ। ਜੋ ਮੈਂ ਜ਼ਬਾਨ ਨਾਲ ਬੋਲਿਆ ਚੰਗਾ ਜਾਂ ਮਾੜਾ – ਵਾਚਕ ਕਰਮ। ਇਨ੍ਹਾਂ ਤਿੰਨਾਂ ਹੀ ਕਰਮਾਂ ਦੇ ਜੋੜ ਤੋਂ ਉਪਜਦੇ ਨੇ ਸੁੱਖ ਤੇ ਦੁੱਖ।** ਦੁੱਖ ਹੈ ਤੇਰੇ ਕੋਲ, ਕਿਸੇ ਨੂੰ ਵੀ ਦੋਸ਼ੀ ਠਹਿਰਾਉਣ ਦੀ ਲੋੜ ਨਹੀਂ। ਤੇਰੇ ਸਰੀਰਕ ਕਰਮ ਠੀਕ ਨਹੀਂ ਹੋਣਗੇ, ਤੇਰੇ ਮਾਨਸਿਕ ਕਰਮ ਠੀਕ ਨਹੀਂ ਹੋਣਗੇ। ਤੇਰੇ ਵਾਚਕ ਕਰਮ ਠੀਕ ਨਹੀਂ ਹੋਣਗੇ।

ਫੁੱਲਾਂ ਫਲਾਂ ਦੇ ਬੀਜ ਦੀ ਛਾਂਟਾਈ ਕੀਤੀ ਵਿਗਿਆਨਕਾਂ ਨੇ ਤੇ ਕਰਮਾਂ ਦੇ ਫਲ ਦੀ ਛਾਂਟਾਈ ਕੀਤੀ ਗੁਰੂ ਨੇ। ਮਾੜੇ ਕਰਮਾਂ ਨੂੰ ਇਕ ਪਾਸੇ ਕਰ ਦਿਓ, ਨਹੀਂ ਤਾਂ ਜੀਵਨ ਭਰ ਦੁੱਖ ਹੀ ਦੁੱਖ ਹੋਣਗੇ। ਚੰਗੇ ਕਰਮਾਂ ਨੂੰ ਝੋਲੀ ਵਿਚ ਪਾ ਲੈ, ਜੇ ਸੁੱਖ ਤੂੰ ਚਾਹੁੰਦਾ ਹੈਂ। ਪ੍ਰਮਾਤਮਾ ਦਾ ਨਿਯਮ, ਵਿਧਾਨ, ਅਟੱਲ ਹੈ, ਉਸਨੂੰ ਬਦਲਾਇਆ ਨਹੀਂ ਜਾ ਸਕਦਾ। ਉਸਨੂੰ ਆਪਣੇ ਵਿਧਾਨ ਵਿਚ ਤਰਮੀਮ ਕਰਨੀ

ਨਹੀਂ ਪੈਂਦੀ। ਪ੍ਰਮਾਤਮਾ ਸੱਚਾ ਹੈ, ਉਸਦਾ ਨਿਯਮ ਸੱਚਾ ਹੈ। ਉਸਦਾ ਦਰਬਾਰ ਅਟੱਲ ਹੈ।

ਅੱਜ ਤੋਂ ਹਜ਼ਾਰਾਂ ਸਾਲ ਪਹਿਲਾਂ ਜਿੱਥੇ ਪਸ਼ੂ ਸਨ, ਅੱਜ ਵੀ ਉਥੇ ਹੀ ਹਨ। ਉਨ੍ਹਾਂ ਦੇ ਰਹਿਣ ਸਹਿਣ 'ਚ ਉਨ੍ਹਾਂ ਦੀ ਤਰਜ਼ਿ-ਜ਼ਿੰਦਗੀ 'ਚ ਕੋਈ ਫਰਕ ਨਹੀਂ ਪਿਆ। ਉਹ ਕਰਮਾਂ 'ਤੇ ਅਸਵਾਰ ਹੋ ਕੇ ਆਪਣਾ ਵਿਕਾਸ ਨਹੀਂ ਕਰ ਸਕਦੇ, ਪਰ ਹਜ਼ਾਰਾਂ ਸਾਲ ਦਾ ਮਨੁੱਖ ਕਿੱਥੇ ਦਾ ਕਿੱਥੇ ਜਾ ਪਹੁੰਚਿਆ ਹੈ। ਮਨੁੱਖੀ ਜ਼ਿੰਦਗੀ ਦਾ ਬਹੁਪੱਖੀ ਵਿਕਾਸ ਕਰਮਾਂ ਤੇ ਖੜ੍ਹਾ ਹੈ। ਅਗਾਂਹ-ਵਧੂ ਕਰਮ ਮਨੁੱਖ ਨੂੰ ਅਗਾਂਹ ਲੈ ਜਾਂਦੇ ਹਨ, ਪਿਛਾਂਹ-ਖਿੱਚੂ ਕਰਮ ਮਨੁੱਖ ਨੂੰ ਪਿੱਛੇ ਸੁੱਟ ਦਿੰਦੇ ਹਨ। ਜੋ ਕਰਮ ਸੰਸਾਰ ਦੇ ਤੱਲ 'ਤੇ ਮਨੁੱਖ ਨੂੰ ਉੱਨਤ ਕਰਨ, ਉਨ੍ਹਾਂ ਨੂੰ ਕਹਿੰਦੇ ਹਨ **ਕਰਮ-ਧੰਦਾ**। ਉਹ ਕਰਮ ਜੋ ਧਾਰਮਿਕ ਤੌਰ 'ਤੇ ਮਨੁੱਖ ਨੂੰ ਉੱਨਤ ਕਰਨ, ਉਨ੍ਹਾਂ ਨੂੰ ਕਹਿੰਦੇ ਹਨ : **1. ਕਰਮ-ਧਰਮ 2. ਕਰਮ-ਕ੍ਰਿਤ 3. ਕਰਮ-ਕੀਰਤ।**

**ਕਰਮ-ਧੰਦੇ** ਦੇ ਵਿਚ ਸ਼ੁੱਭ ਕਰਮ ਵੀ ਹੋ ਸਕਦੇ ਹਨ, ਅਸ਼ੁੱਭ ਵੀ ਹੋ ਸਕਦੇ ਹਨ। ਧੰਦੇ ਵਿਚ ਵੀ ਇਮਾਨਦਾਰੀ ਨੂੰ ਉਸ ਨੇ ਕਾਇਮ ਰੱਖਿਆ ਬੜੀ ਵੱਡੀ ਗੱਲ ਹੈ ਅਤੇ ਸਾਰਾ ਧੰਦਾ ਉਸ ਦਾ ਖੜ੍ਹਾ ਹੈ ਬੇਈਮਾਨੀ 'ਤੇ ? **ਕਰਮ-ਧਰਮ**, ਇਸ ਵਿਚ ਵੀ ਅਸ਼ੁੱਭ ਕਰਮਾਂ ਨੂੰ ਥਾਂ ਹੈ। ਜਿਵੇਂ ਕਿ ਧਰਮ ਦੇ ਨਾਂ ਤੇ ਇਸਲਾਮੀ ਦੁਨੀਆਂ ਵਿਚ ਕੁਰਬਾਨੀ ਦਿੱਤੀ ਜਾਂਦੀ ਹੈ। ਹੱਜ ਦੇ ਦਿਨਾਂ 'ਚ ਖ਼ਾਨਾ-ਕਾਬ੍ਹਾ 'ਚ ਲਹੂ ਦਾ ਬਾਕਾਇਦਾ ਦਰਿਆ ਚਲਦਾ ਹੈ। ਹਜ਼ਾਰਾਂ ਗਊਆਂ ਰੋਜ਼ ਕੱਟੀ ਦੀਆਂ ਹਨ, ਹਜ਼ਾਰਾਂ ਬਕਰੇ, ਹਜ਼ਾਰਾਂ ਊਠ, ਘੋੜੇ, ਬੈਲ, ਭੇਡਾਂ, ਦੁੰਬੇ ਆਦਿ। ਜੇ ਵਾਕਿਆ ਹੀ ਖੁਦਾ ਐਸੀ ਕੁਰਬਾਨੀ ਮੰਗਦਾ ਹੈ ਤਾਂ ਉਸ ਨੂੰ ਰਹੀਮ ਨਹੀਂ ਆਖਿਆ ਜਾਵੇਗਾ, ਕਰੀਮ ਨਹੀਂ ਆਖਿਆ ਜਾਵੇਗਾ। ਇਸ ਨੂੰ ਕਬੀਰ ਜੀ ਕਹਿੰਦੇ ਹਨ :—

**ਸੁਆਦਤਿ ਜੀਅ ਸੰਘਾਰੈ॥**

ਚਾਹੀਦੈ ਤੈਨੂੰ, ਸੁਆਦਤਿ ਹੈਂ, ਰਸ ਹੈ ਤੇ ਬਹਾਨਾ ਬਣਾਉਂਦਾ ਹੈਂ ਕੁਰਬਾਨੀ ਦਾ :—

**ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ॥**

(ਆਸਾ ਸ੍ਰੀ ਕਬੀਰ ਜੀ, ਅੰਕ 483)

ਰੋਜ਼ਾ ਵੀ ਰੱਖਦੈ, ਅੱਲ੍ਹਾ ਨੂੰ ਵੀ ਧਿਆ ਰਿਹੈ ਤੇ ਕਹਿੰਦਾ ਹੈ ਅੱਲ੍ਹਾ ਦੀ ਖੁਸ਼ੀ ਵਾਸਤੇ ਮੈਂ ਕੁਰਬਾਨੀ ਦੇ ਰਿਹਾ ਹਾਂ। ਤਾਂ ਕਬੀਰ ਜੀ ਕਹਿੰਦੇ ਹਨ ਇਹ ਝੂਠ ਨਾ ਬੋਲ, ਇਹ ਕੰਮ ਅੱਲ੍ਹਾ ਦੇ ਨਾਂ ਨਾਲ ਨਾ ਜੋੜ। ਅੱਲ੍ਹਾ ਪਵਨਹਾਰੀ

ਹੈ, ਨਿਰਾਹਾਰ ਹੈ। ਉਹ ਕਿਸੇ ਪ੍ਰਕਾਰ ਦਾ ਵੀ ਭੋਜਨ ਨਹੀਂ ਛਕਦਾ, ਫੇਰ ਨਿਰਾਹਾਰੀ ਨੂੰ ਕੀ ਕੁਰਬਾਨੀ ਦਿਉਗੇ ਤੇ ਕੀ ਖਿਲਾਉਗੇ ? ਇੰਝ ਕਹਿ ਲਉ, ਪ੍ਰਮਾਤਮਾ ਹੀ ਸਾਨੂੰ ਖਿਲਾ-ਪਿਲਾ ਰਿਹਾ ਹੈ।

ਇਸ ਨੂੰ ਦਾਸ ਇੰਝ ਵੀ ਬਿਆਨ ਕਰਦਾ ਹੁੰਦਾ ਹੈ ਕਿ ਪ੍ਰਮਾਤਮਾ ਦੀ ਸੇਵਾ ਨਹੀਂ ਕਰਨੀ, ਪ੍ਰਮਾਤਮਾ ਦਾ ਸਿਮਰਨ ਕਰਨਾ ਹੈ। ਸੇਵਾ ਤੇ ਪ੍ਰਮਾਤਮਾ ਸਾਡੀ ਕਰ ਰਿਹਾ ਹੈ। ਸੂਰਜ ਬਣ ਕੇ ਸਾਨੂੰ ਰੋਸ਼ਨੀ ਦੇ ਰਿਹਾ ਹੈ, ਪਵਨ ਬਣ ਕੇ ਸਾਨੂੰ ਪ੍ਰਾਣ ਦੇ ਰਿਹਾ ਹੈ। ਧਰਤੀ ਬਣ ਕੇ ਸਾਨੂੰ ਟਿਕਾਣਾ ਦੇ ਰਿਹਾ ਹੈ, ਪਾਣੀ ਬਣ ਕੇ ਸਾਨੂੰ ਜੀਵਨ ਦੇ ਰਿਹਾ ਹੈ। ਅੰਨ ਬਣ ਕੇ ਸਾਡੀ ਜ਼ਿੰਦਗੀ ਕਾਇਮ ਕੀਤੀ ਹੋਈ ਹੈ। ਉਹ ਤਾਂ ਸਾਰੇ ਪਾਸਿਉਂ ਸਾਡੀ ਸੇਵਾ ਕਰ ਰਿਹਾ ਹੈ। ਸੇਵਾ ਹਮੇਸ਼ਾ ਕਮਜ਼ੋਰ ਦੀ ਹੁੰਦੀ ਹੈ। ਬੱਚਾ ਕਮਜ਼ੋਰ ਹੈ, ਮਾਂ ਸੇਵਾ ਕਰ ਰਹੀ ਹੈ, ਪਿਓ ਸੇਵਾ ਕਰ ਰਿਹਾ ਹੈ। ਉਸਨੂੰ ਕਪੜੇ ਪਾਏ ਜਾ ਰਹੇ ਹਨ, ਉਸਨੂੰ ਦੁੱਧ ਪਿਆਇਆ ਜਾ ਰਿਹਾ ਹੈ। ਉਸਨੂੰ ਇਸ਼ਨਾਨ ਕਰਾਇਆ ਜਾ ਰਿਹਾ ਹੈ। ਬੱਚਾ ਆਪਣੇ ਆਪ ਕੁਝ ਨਹੀਂ ਕਰ ਸਕਦਾ, ਇਸ ਲਈ ਮਾਂ-ਬਾਪ ਸੇਵਾ ਕਰਦੇ ਹਨ। ਸਹਿਜੇ-ਸਹਿਜੇ ਬੱਚਾ ਜੁਆਨ ਹੋ ਗਿਆ, ਮਾਂ-ਬਾਪ ਬੁੱਢੇ ਹੋ ਗਏ ਤੇ ਹੁਣ ਇਸ ਬੱਚੇ ਨੂੰ ਚਾਹੀਦਾ ਹੈ ਕਿ ਮਾਂ-ਬਾਪ ਦੀ ਸੇਵਾ ਕਰੇ। ਇਹ ਕਰਜ਼ਾ ਤਾਂ ਲਹਿੰਦਾ ਹੁੰਦਾ ਹੈ। ਸੇਵਾ ਕਮਜ਼ੋਰ ਦੀ ਹੁੰਦੀ ਹੈ। ਪ੍ਰਮਾਤਮਾ ਦੇ ਸਾਹਮਣੇ ਅਸੀਂ ਬਹੁਤ ਨਿਮਾਣੇ ਹਾਂ, ਨਿਤਾਣੇ ਹਾਂ, ਕਮਜ਼ੋਰ ਹਾਂ। ਪ੍ਰਮਾਤਮਾ ਸਾਡੀ ਸੇਵਾ 'ਚ ਜੁਟਿਆ ਹੋਇਆ ਹੈ। ਖ਼ੁਦਾ ਨੂੰ ਕੁਰਬਾਨੀ ਦੀ ਲੋੜ ਨਹੀਂ ਹੈ, ਪਰ ਧਰਮ ਦੇ ਨਾਂ 'ਤੇ ਇਹ ਕਰਮ ਚਲਦਾ ਹੈ।



ਧਰਮ ਦੇ ਨਾਂ 'ਤੇ ਹਿੰਦਸਤਾਨ ਵਿਚ ਕਾਲੀ ਦੇ ਮੰਦਰਾਂ 'ਚ, ਭੈਰੋਂ ਦੇ ਮੰਦਰਾਂ 'ਚ ਕੁਰਬਾਨੀ ਵੀ ਚਲਦੀ ਹੈ ਅਤੇ ਭੈਰੋਂ ਦੇ ਮੰਦਰਾਂ ਵਿਚ ਸ਼ਰਾਬ ਵੀ ਚਲਦੀ ਹੈ, ਧਰਮ ਦੇ ਨਾਂ 'ਤੇ ਦੇਵ-ਦਾਸੀਆਂ ਦੇ ਅਖਾੜੇ ਵੀ ਹਨ ਮਹਾਰਾਸ਼ਟਰ, ਆਂਧਰਾ ਪ੍ਰਦੇਸ਼, ਕਰਨਾਟਕਾ ਦੇ ਵਿਚ, ਧਰਮ ਦੇ ਨਾਂ 'ਤੇ। **ਕਿਰਤ ਵੀ ਦੁਕ੍ਰਿਤ ਕਰਮਾਂ 'ਤੇ ਖੜ੍ਹੀ ਹੋ ਸਕਦੀ ਹੈ।** ਧੰਦਾ ਵੀ ਦੁਕ੍ਰਿਤ 'ਤੇ ਖੜ੍ਹਾ ਹੋ ਸਕਦਾ ਹੈ ਅਤੇ ਧਰਮ ਵੀ ਦੁਕ੍ਰਿਤ 'ਤੇ ਖੜ੍ਹਾ ਹੋ ਸਕਦਾ ਹੈ।

ਜੋ ਧਰਮ ਅਤੇ ਧੰਦੇ ਵਿਚ ਸੁਕ੍ਰਿਤ ਲਿਆਵੇ, ਸੁਕ੍ਰਿਤ 'ਤੇ ਧਰਮ ਅਤੇ ਧੰਦਾ ਖੜ੍ਹਾ ਕਰ ਦੇਵੇ, ਬਸ ਉਹੀ ਮਹਾਨ ਹੈ। ਦੁਕ੍ਰਿਤ ਤੇ ਸੁਕ੍ਰਿਤ, ਦੁਕ੍ਰਿਤ-ਕਰਮ ਦਾ ਫਲ ਕੀ ਹੈ? ਦੁੱਖ। ਸੁਕ੍ਰਿਤ-ਕਰਮ ਦਾ ਫਲ ਕੀ ਹੈ ? ਸੁੱਖ। ਭਗਤ ਤ੍ਰਿਲੋਚਨ ਜੀ ਮਹਾਰਾਜ ਦਾ ਬੜਾ ਪਾਵਨ ਪਵਿੱਤਰ ਸ਼ਬਦ ਹੈ। ਆਪ ਕਹਿੰਦੇ ਹਨ :—

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥
(ਧਨਾਸਰੀ ਬਾਣੀ ਭਗਤਾਂ ਕੀ, ਤ੍ਰਿਲੋਚਨ ਅੰਕ 695)

ਮਨੁੱਖ ਨੂੰ ਜਦ ਕੋਈ ਦੁੱਖ ਆ ਵਿਆਪਦਾ ਹੈ ਫਿਰ ਗਿਲਾ ਪ੍ਰਮਾਤਮਾ 'ਤੇ ਕਰਦਾ ਹੈ ਹੇ ਰੱਬਾ ! ਇਹ ਤੂੰ ਕੀ ਕੀਤਾ ? ਪ੍ਰਮਾਤਮਾ ਬਿਲਕੁਲ ਨਿਰਪਖਸ਼ ਹੈ, ਪ੍ਰਮਾਤਮਾ ਨੇ ਕੁਝ ਵੀ ਨਹੀਂ ਕੀਤਾ। ਜੋ ਕੁਝ ਕੀਤਾ ਤੇਰੇ ਕਰਮਾਂ ਨੇ ਕੀਤਾ। ਇਹ ਜੋ ਦੁੱਖ-ਸੁੱਖ ਹੈ, ਇਹ ਤੇਰੇ ਦੁਕ੍ਰਿਤ, ਸੁਕ੍ਰਿਤ ਕਰਕੇ ਹੈ। ਪ੍ਰਮਾਤਮਾ ਦੀ ਨਿੰਦਾ ਕਿਉਂ ? ਕਰਮ ਅਮਿੱਟ ਹੈ, ਨਹੀਂ ਮਿਟਦਾ। ਇਸ ਮਾਮਲੇ 'ਚ ਨਿਰਾਸ਼ ਵੀ ਹੋ ਸਕਦੇ ਨੇ ਕਈ ਪਰ ਮਜ਼ਬੂਰੀ ਵੀ ਹੈ ਕਹਿਣ ਵਿਚ, ਕਿਉਂ ਕਿ ਸਚਾਈ ਹੈ।

ਹੁਣ ਦੂਸਰੀ ਪੰਗਤੀ ਤੁਹਾਡੇ ਸਾਹਮਣੇ ਰੱਖਾਂ। ਤ੍ਰਿਲੋਚਨ ਦੀ ਪਤਨੀ, ਇਸ ਦੀ ਗੋਦ ਹਰੀ ਨਹੀਂ ਹੋਈ ਸੀ। ਇਸਤ੍ਰੀ ਦੇ ਅੰਦਰ ਇਹ ਭਾਵਨਾ ਪ੍ਰਬਲ ਰੂਪ ਵਿਚ ਪ੍ਰਮਾਤਮਾ ਨੇ ਪਾਈ ਹੋਈ ਹੈ, ਮਾਂ ਬਣਨ ਦੀ। ਪੁਰਸ਼ ਬਾਹਰ ਬਹੁਤ ਚੀਜ਼ਾਂ ਨੂੰ ਜਨਮ ਦਿੰਦਾ ਹੈ। ਕਿਤੇ ਮੂਰਤੀ ਨੂੰ ਜਨਮ ਦਿੰਦਾ ਹੈ, ਕਿਤੇ ਤਸਵੀਰ ਨੂੰ ਜਨਮ ਦਿੰਦਾ ਹੈ। ਕਿਤੇ ਕਵਿਤਾ ਨੂੰ ਤੇ ਕਿਤੇ ਰਾਜਨੀਤੀ ਨੂੰ ਜਨਮ ਦਿੰਦਾ ਹੈ ਤੇ ਹੋਰ ਕਈ ਤਰ੍ਹਾਂ ਦੇ ਸਾਜੋ-ਸਾਮਾਨ ਨੂੰ ਜਨਮ ਦਿੰਦਾ ਹੈ, ਪਰ ਇਸ ਸਭ ਕੁਝ ਨੂੰ ਜਨਮ ਦੇਣ ਵਾਲੇ ਨੂੰ ਵੀ ਜਨਮ ਇਸਤ੍ਰੀ ਹੀ ਦਿੰਦੀ ਹੈ ਅਤੇ ਜਿੰਨਾਂ ਚਿਰ ਨਾ ਦੇਵੇ ਉਨਾਂ ਚਿਰ ਉਸਦੀ ਤ੍ਰਿਪਤੀ ਨਹੀਂ ਹੁੰਦੀ, ਉਸ ਨੂੰ ਸੰਤੁਸ਼ਟੀ ਨਹੀਂ ਮਿਲਦੀ। ਪ੍ਰਭੂ ਨੇ ਇਸ ਢੰਗ ਦਾ ਨਿਯਮ ਬਣਾਇਆ ਹੈ। ਮਨੋ-ਚਿੰਤਕ ਤਾਂ ਸਗੋਂ ਇੱਥੋਂ ਤੱਕ ਵੀ ਕਹਿੰਦੇ ਹਨ ਕਿ ਮਨੁੱਖ ਨੇ ਮੂਰਤੀ ਇਸ ਲਈ ਬਣਾਈ ਕਿਉਂਕਿ ਉਹ ਜਿਉਂਦੀ ਜਾਗਦੀ ਮੂਰਤੀ ਨੂੰ ਜਨਮ ਨਾ ਦੇ ਸਕਿਆ, ਇਸਤ੍ਰੀ ਦੀ ਤਰ੍ਹਾਂ, ਪਰ ਇਹ ਕਲਾ ਆਪ ਪ੍ਰਮਾਤਮਾ ਨੇ ਇਸਤ੍ਰੀ ਨੂੰ ਦੇ ਦਿੱਤੀ ਹੈ।

ਇਸ ਕਲਾ ਨੂੰ ਸਿੱਖਣ ਦੀ ਲੋੜ ਨਹੀਂ ਹੈ, ਮਾਂ ਬਣਨ ਦੀ। ਕਿਸੇ ਨੇ ਪੱਥਰ ਦੀ ਇਕ ਮੂਰਤੀ ਬਣਾਈ ਹੈ, ਅਸੀਂ ਉਸਦੇ ਹੱਥ ਚੁੰਮਦੇ ਹਾਂ, ਉਸ ਨੂੰ ਵਾਰ-ਵਾਰ ਦਾਦ ਦਿੰਦੇ ਹਾਂ, ਬਈ ਤੂੰ ਕਮਾਲ ਦੀ ਮੂਰਤੀ ਬਣਾਈ ਹੈ। ਪਰ ਜਿਉਂਦੀ ਮੂਰਤੀ ਨੂੰ ਇਸਤ੍ਰੀ ਨੇ ਜਨਮ ਦਿੱਤਾ, ਇਹ ਥੋੜੀ ਗੱਲ ਤਾਂ ਨਹੀਂ ਹੈ। ਕਹਿੰਦੇ ਹਨ ਮਨੁੱਖ ਦੀ ਹੀਣਤਾ ਨੇ ਹੀ ਮੂਰਤੀ ਕਲਾ ਨੂੰ ਜਨਮ ਦਿੱਤਾ, ਚਿਤਰਕਲਾ ਨੂੰ, ਪਤਾ ਨਹੀਂ ਕਿੰਨੀਆਂ ਕਿਸਮਾਂ ਦੀ ਕਲਾ ਨੂੰ ਇਸ ਨੇ ਜਨਮ ਦਿੱਤਾ। ਪ੍ਰਭੂ ਦਾ ਵਿਧਾਨ, ਰੱਬੀ ਵਿਧਾਨ।

❐❐❐

# 4

ਐਸਾ ਵੀ ਕਦੀ-ਕਦੀ ਹੁੰਦਾ ਹੈ, ਫਲਦਾਰ ਦਰਖ਼ਤ ਦਾ ਬੀਜ ਬੋਇਆ ਸੀ, ਪਰ ਫਲ ਨਹੀਂ ਲੱਗੇ। ਇਹ ਜਿਹੜਾ ਸਾਨੂੰ ਜੀਵਨ ਮਿਲਿਆ ਹੈ, ਇਸ ਦੀਆਂ ਤਿੰਨ ਸ਼ਾਖ਼ਾਂ ਹਨ —

1. ਤਨ
2. ਮਨ
3. ਆਤਮਾ

**ਪ੍ਰਭ ਕੈ ਸਿਮਰਨਿ ਸੁਫਲ ਫਲਾ॥**

(ਗਉੜੀ ਸੁਖਮਨੀ ਮ. ੫, ਅੰਕ 262)



ਹਰੀ ਦੇ ਸਿਮਰਨ ਨਾਲ ਇਹ ਪੂਰਨ ਤੌਰ 'ਤੇ ਫਲੀ-ਭੂਤ ਹੋਇਆ ਹੈ, ਸਫਲਤਾ ਪੂਰਵਕ ਫਲਿਆ ਹੈ। ਕਿਹੜਾ ਫਲ ਲਗਦਾ ਹੈ, ਇਸ ਜੀਵਨ ਦੇ ਬ੍ਰਿਛ ਨੂੰ ? ਇਸ ਜੀਵਨ ਦੇ ਬ੍ਰਿਛ ਦੀਆਂ ਸ਼ਾਖ਼ਾਂ ਤਿੰਨੇ ਹਨ, ਤਨ, **ਮਨ ਅਤੇ ਆਤਮਾ। ਤਨ ਦੀ ਸ਼ਾਖ਼ਾ ਨੂੰ ਫਲ ਲਗਦਾ ਹੈ ਔਲਾਦ ਦਾ**, ਔਲਾਦ ਫਲ ਹੈ, ਸਰੀਰ ਦਾ ਨਿਚੋੜ, ਸਰੀਰ ਦਾ ਤੱਤ।

ਪਰ ਐਸਾ ਵੀ ਹੁੰਦਾ ਹੈ ਕਦੀ-ਕਦੀ, ਇਹ ਸ਼ਾਖ਼ ਵੀ ਫਲੀ-ਭੂਤ ਨਹੀਂ ਹੁੰਦੀ। ਕੋਈ ਇਸਤ੍ਰੀ ਬਾਂਝ ਰਹਿ ਜਾਂਦੀ ਹੈ, ਕੋਈ ਪੁਰਸ਼ ਵੀ ਬਾਂਝ ਹੁੰਦਾ ਹੈ। ਔਲਾਦ ਪੈਦਾ ਕਰਨ ਦੀ ਸਮਰਥਾ ਕਿਸੇ ਪੁਰਸ਼ ਵਿਚ ਨਹੀਂ ਵੀ ਹੁੰਦੀ ਤੇ ਕਿਸੇ ਇਸਤ੍ਰੀ ਵਿਚ ਵੀ ਨਹੀਂ ਹੁੰਦੀ। ਜੀਵਨ ਦੀ ਇਕ ਸ਼ਾਖ਼ ਉਸ ਦੇ ਫਲ ਤੋਂ ਬਿਨਾਂ ਰਹਿ ਜਾਂਦੀ ਹੈ। ਬਾਂਝ ਦੇ ਅੱਖਰੀਂ ਅਰਥ ਪਤਾ ਹੈ ਕੀ ਹਨ ? ਪਰਸ਼ੀਅਨ (ਫਾਰਸੀ) ਵਿਚ ਬੰਜਰ ਤੇ ਹਿੰਦੀ ਦਾ ਬਾਂਝ ਬਿਲਕੁਲ ਨਿਕਟਵਰਤੀ ਹਨ। ਉਹ ਧਰਤੀ ਜਿੱਥੇ ਕੁਝ ਵੀ ਪੈਦਾ ਨਾ ਹੋਵੇ। ਪਰ ਕਈ ਦਫ਼ਾ ਐਸਾ ਵੀ ਹੁੰਦਾ ਹੈ ਸ਼ਾਖ਼ ਤਾਂ ਫਲੀ-ਭੂਤ ਹੋਈ ਹੈ, ਪਰ ਫਲ ਚੰਗੇ ਨਹੀਂ ਲੱਗੇ। ਭੈੜੀ ਔਲਾਦ ਜੰਮੀ, ਬਿਲਕੁਲ ਭੈੜੀ। ਜਿਵੇਂ ਕਿਸੇ ਦਰਖ਼ਤ ਨੂੰ ਫਲ ਲੱਗੇ ਹਨ ਕਾਣੇ, ਕੀੜਿਆਂ ਨਾਲ

ਭਰੇ ਹੋਏ, ਨਾ ਦਰਖ਼ਤ ਦੀ ਸ਼ੋਭਾ, ਨਾ ਕਿਸੇ ਹੋਰ ਦੀ ਸ਼ੋਭਾ। ਭੈੜੀ ਔਲਾਦ ਨਾ ਘਰ ਦੀ ਸ਼ੋਭਾ ਨਾ ਬਾਹਰ ਦੀ ਸ਼ੋਭਾ। ਘਰ ਵਾਲੇ ਵੀ ਉਸ ਤੋਂ ਔਖੇ, ਬਾਹਰ ਦੀ ਦੁਨੀਆਂ ਵੀ ਉਸ ਤੋਂ ਔਖੀ।

ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਬੜਾ ਕੀਮਤੀ ਵਾਕ ਹੈ ਗਾਥਾ ਵਿਚ :—

**ਅਪਜਸੰ ਮਿਟੰਤ ਸਤ ਪੁਤ੍ਰਹ**
**ਸਿਮਰਤਬ੍ਯ ਰਿਦੈ ਗੁਰ ਮੰਤ੍ਰਣਹ॥**

(ਮ. ੫, ਅੰਕ 1361)

ਕਿਸੇ ਕੁਲ 'ਚ ਕਿਸੇ ਘਰਾਣੇ 'ਚ ਕੋਈ ਦਾਗ ਲੱਗ ਗਿਆ ਹੋਵੇ ਤੇ ਬੜੇ ਸਮੇਂ ਦਾ ਅਪਜਸ ਚੱਲ ਰਿਹਾ ਹੋਵੇ, ਸਤਿਗੁਰ ਕਹਿੰਦੇ ਨੇ ਉਥੇ ਕਿਤੇ ਇਕ ਸੱਤਿਆਵਾਦੀ ਪੁੱਤਰ ਪੈਦਾ ਹੋ ਜਾਵੇ, ਕੁਲ ਦੇ ਸਾਰੇ ਹੀ ਕਲੰਕ ਧੋ ਦਿੰਦਾ ਹੈ। ਸਭ ਦਾਗ ਧੋ ਦਿੰਦਾ ਹੈ।

**ਮਨ ਦੀ ਸ਼ਾਖ ਦਾ ਫਲ ਹੈ ਗਿਆਨ।** ਇੰਝ ਕਹਿ ਲਓ ਕੋਈ ਹਜ਼ਾਰ ਦੇ ਪਿੱਛੇ ਇਕ-ਦੋ ਪੁਰਸ਼ ਐਸੇ ਹਨ, ਇਕ-ਦੋ ਇਸਤ੍ਰੀਆਂ ਐਸੀਆਂ ਹਨ ਜੋ ਬਾਂਝ ਨੇ, ਨਹੀਂ ਉਨ੍ਹਾਂ ਦੀ ਗੋਦ ਹਰੀ ਹੁੰਦੀ। ਉਨ੍ਹਾਂ ਦੇ ਤਨ ਨੂੰ ਭਾਗ ਨਹੀਂ ਲੱਗਦਾ, ਪਰ ਇਹ ਗਿਣਤੀ ਕੋਈ ਬਹੁਤ ਜ਼ਿਆਦਾ ਨਹੀਂ ਹੈ। ਇਸ ਤਰ੍ਹਾਂ ਹਜ਼ਾਰਾਂ ਵਿਚੋਂ ਕੋਈ ਇਕ ਹੈ, ਜੋ ਮਨ ਦੇ ਤਲ 'ਤੇ ਫਲੀ-ਭੂਤ ਹੁੰਦਾ ਹੈ, ਉਸ ਨੂੰ ਗਿਆਨ ਦਾ ਫਲ ਲੱਗਿਆ ਹੋਵੇ, ਅਗਿਆਨੀ ਰਹਿ ਜਾਂਦੀ ਹੈ ਦੁਨੀਆਂ। ਨਾ ਧਰਮ ਦੀ ਸਮਝ, ਨਾ ਗਿਆਨ ਦੀ ਸਮਝ, ਨਾ ਸੰਸਾਰ ਦੀ ਸਮਝ, ਨਾ ਪਦਾਰਥਾਂ ਦੀ ਸਮਝ, ਕੁਝ ਵੀ ਬੋਧ ਨਹੀਂ :—

**ਮਨ ਰੇ ਸੰਸਾਰੁ ਅੰਧ ਗਹੇਰਾ॥**
**ਚਹੁ ਦਿਸ ਪਸਰਿਓ ਹੈ ਜਮ ਜੇਵਰਾ॥**

(ਰਾਗ ਸੋਰਠਿ ਬਾਣੀ ਕਬੀਰ ਜੀ ਕੀ ਘਰੁ ੧, ਅੰਕ 654)

ਗਿਆਨ ਰੋਸ਼ਨੀ ਹੈ ਤੇ ਕਬੀਰ ਜੀ ਕਹਿੰਦੇ ਹਨ ਮਨ ਦੇ ਤਲ 'ਤੇ ਤਾਂ ਹਨੇਰਾ, ਬਿਲਕੁਲ ਅੰਧਕਾਰ ਹੈ। ਮਨ ਦੀ ਸ਼ਾਖ਼ ਨੂੰ ਫਲ ਲੱਗਣਾ ਸੀ, ਗਿਆਨ ਦਾ, ਨਹੀਂ ਲੱਗਿਆ। ਗਿਆਨ ਅੱਕਸਰ ਤਿੰਨ ਤਰ੍ਹਾਂ ਦਾ ਮੰਨਿਆ ਹੈ ਸਾਡੇ ਦੇਸ਼ ਦੇ ਸ਼ਾਸਤਰਕਾਰਾਂ ਨੇ :

1. ਪਦਾਰਥ ਦਾ ਗਿਆਨ

2. ਕਲਾ ਦਾ ਗਿਆਨ

3. ਪ੍ਰਮਾਤਮਾ ਦਾ ਗਿਆਨ

ਹੋਰ ਕੋਈ ਗਿਆਨ ਨਹੀਂ ਹੁੰਦਾ। ਪਦਾਰਥ ਦਾ ਗਿਆਨ ਜਿਸ ਕੋਲ ਹੋਵੇ, ਵਿਗਿਆਨਕ ਹੈ। ਕਲਾ ਦਾ ਗਿਆਨ ਜਿਸ ਕੋਲ ਹੋਵੇ ਕਲਾਕਾਰ ਹੈ ਅਤੇ ਪ੍ਰਮਾਤਮਾ ਦਾ ਗਿਆਨ ਜਿਸ ਕੋਲ ਹੋਵੇ ਸੰਤ ਹੈ, ਚਿੰਤਕ ਹੈ। 'ਸਾਰਕੁਤਾਵਲੀ' ਦਾ ਕਰਤਾ ਕਹਿੰਦਾ ਹੈ, ਜਿਸ ਕੋਲ ਇਨ੍ਹਾਂ ਵਿਚੋਂ ਕੋਈ ਵੀ ਗਿਆਨ ਨਹੀਂ, ਕੀ ਉਸ ਨੂੰ ਮਨੁੱਖ ਆਖਣ ਦੀ ਲੋੜ ਹੈ, ਇਹ ਤਾਂ ਨਿਰਾ ਹੀ ਪਸ਼ੂ ਹੈ।

*ਨਿੰਦ੍ਰਾ, ਭੋਜਨ, ਭੋਗ, ਭਯ, ਏਹ ਪਸੁ ਪੁਰਖ ਸਮਾਨ॥*
*ਨਰਨਗਯਾਨ ਨਿਜ ਅਧਿਕਤਾ ਗਯਾਨ ਬਿਨਾ ਪਸੁ ਜਾਨ॥੧੩॥*

*ਤੀਸਰਾ ਅਧਜਾਇ*

ਕਹਿੰਦੇ ਨੇ ਪਦਾਰਥ ਦਾ ਗਿਆਨ ਜ਼ਰਾ ਠੋਸ ਗਿਆਨ ਹੈ, ਬਾਹਰਮੁਖੀ ਹੈ। ਸੰਸਾਰ ਤੇ ਸਾਰਾ ਬਾਹਰ ਪਿਆ ਹੈ। ਪਦਾਰਥ ਦਾ ਸਾਰੇ ਦਾ ਸਾਰਾ ਗਿਆਨ ਅੱਖਾਂ 'ਤੇ ਖੜ੍ਹਾ ਹੈ। ਅੰਧਾ ਮਨੁੱਖ ਵਿਗਿਆਨਕ ਨਹੀਂ ਹੋ ਸਕਦਾ। ਜਿਸ ਨੂੰ ਦੇਖ ਹੀ ਨਹੀਂ ਸਕਦਾ, ਉਸ ਦੀ ਖੋਜ ਕਿਵੇਂ ਕਰੇਗਾ ? ਕਲਾ ਤੇ ਧਰਮ ਇਹ ਅੱਖਾਂ 'ਤੇ ਨਹੀਂ ਖੜ੍ਹਾ। ਇਹ ਰਸਨਾ ਤੇ ਕੰਨਾਂ 'ਤੇ ਖੜ੍ਹਾ ਹੈ, ਇਹ ਬੋਲਣ ਤੇ ਖੜ੍ਹਾ ਹੈ ਤੇ ਸੁਣਨ 'ਤੇ ਖੜ੍ਹਾ ਹੈ। ਇਨ੍ਹਾਂ ਇੰਦਰੀਆਂ ਦੀ ਆਪਣੀ ਆਪਣੀ ਮਹਾਨਤਾ ਹੈ ਤੇ ਸਾਡੀ ਜ਼ਿੰਦਗੀ ਦੀਆਂ ਇਹ ਤਿੰਨ ਸ਼ਾਖ਼ਾਂ ਹਨ –

| | | |
|---|---|---|
| ਤਨ | — | ਔਲਾਦ, ਤਨ ਦੀ ਸ਼ਾਖ਼ ਦਾ ਫਲ ਹੈ। |
| ਮਨ | — | ਗਿਆਨ, ਮਨ ਦੀ ਸ਼ਾਖ਼ ਦਾ ਫਲ ਹੈ। |
| ਆਤਮਾ | — | ਪ੍ਰਮਾਤਮਾ, ਆਤਮਾ ਦੀ ਸ਼ਾਖ਼ ਦਾ ਫਲ ਹੈ। |

ਕਦੀ-ਕਦੀ ਦੁਨੀਆਂ ਵਿਚ ਐਸੇ ਵੀ ਬਦਕਿਸਮਤ ਹੁੰਦੇ ਹਨ, ਨਾ ਤਨ ਫਲੀ-ਭੂਤ ਹੋਇਆ, ਨਾ ਮਨ ਫਲੀ-ਭੂਤ ਹੋਇਆ, ਨਾ ਆਤਮਾ ਫਲੀ-ਭੂਤ ਹੋਈ ਹੈ। ਕੁਝ ਵੀ ਨਹੀਂ ਹੈ।

ਔਲਾਦ ਨਹੀਂ ਹੋਈ, ਬਾਂਝ ਰਹਿ ਗਈ ਹੈ ਇਸਤ੍ਰੀ, ਬਾਂਝ ਰਹਿ ਗਿਆ ਹੈ ਪੁਰਸ਼, ਬੰਜਰ ਜ਼ਮੀਨ ਰਹਿ ਗਈ ਹੈ। ਬੰਜਰ ਧਰਤੀ ਕਾਬਲ-ਏ-ਦੀਦ ਨਹੀਂ ਹੁੰਦੀ। ਹਰੀ-ਭਰੀ ਧਰਤੀ ਚੰਗੀ ਲੱਗਦੀ ਹੈ। ਗੋਦ ਹਰੀ-ਭਰੀ ਨਹੀਂ ਹੋਈ। ਕਹਿੰਦੇ ਹਨ ਇਸ ਕਾਰਨ ਕਰਕੇ 90 ਫੀਸਦੀ ਇਸਤ੍ਰੀਆਂ ਦਾ ਸੁਭਾ ਚਿੜਚਿੜਾ ਵੀ ਹੋ ਸਕਦਾ ਹੈ ਮਨੋਚਿੰਤਕ ਐਸਾ ਵੀ ਕਹਿੰਦੇ ਹਨ। ਭਗਤ ਤ੍ਰਿਲੋਚਨ ਦੀ

ਘਰ ਵਾਲੀ ਚਿੜਚਿੜੀ ਹੋ ਗਈ ਸੀ। ਪ੍ਰਮਾਤਮਾ 'ਤੇ ਗਿਲੇ ਵਧ ਗਏ ਸਨ। ਇਕ ਦਿਨ ਖਿੱਝ ਕੇ ਕਹਿਣ ਲੱਗੀ, 'ਕੀ ਰੱਖਿਆ ਇਸ ਪ੍ਰਮਾਤਮਾ ਵਿਚ, ਦਿਨ-ਰਾਤ ਗੀਤ ਗਾਉਂਦੇ ਹੋ ਤੁਸੀਂ ਅਤੇ ਹਰ ਵਕਤ ਘਰ ਨੂੰ ਤੁਸੀਂ ਸਤਿਸੰਗ ਦਾ ਆਸ਼ਰਮ ਬਣਾ ਕੇ ਰੱਖ ਦਿੱਤਾ, ਮੰਦਰ ਬਣਾ ਕੇ ਰੱਖ ਦਿੱਤਾ। ਇਹ ਤਾਂ ਘਰ ਹੈ। ਹਰ ਵਕਤ ਸਾਧੂ ਸੰਤ ਟਿਕੇ ਰਹਿੰਦੇ ਹਨ। ਹਰ ਵਕਤ ਕਥਾ-ਕਹਾਣੀ ਹੀ ਚਲਦੀ ਰਹਿੰਦੀ ਹੈ।' ਤ੍ਰਿਲੋਚਨ ਦੇ ਘਰ ਇਹੀ ਕੁਝ ਹੁੰਦਾ ਸੀ। ਸੰਤਾਂ ਦੇ ਘਰ ਹੁਣ ਸੰਤਾਂ ਨੇ ਹੀ ਆਉਣਾ ਸੀ। ਸੰਤਾਂ ਨੂੰ ਦੇਖ ਕੇ ਉਹ ਸੰਤਾਂ ਦੀ ਅਤੇ ਪ੍ਰਮਾਤਮਾ ਦੀ ਨਿੰਦਾ ਕਰਨ ਲੱਗ ਪਈ। ਉਥੇ ਫਿਰ ਤ੍ਰਿਲੋਚਨ ਨੂੰ ਬੋਲਣਾ ਪਿਆ ਅਤੇ ਇਕ ਸ਼ਬਦ ਵਰਤਣਾ ਪਿਆ, ਕੌੜਾ ਹੀ ਹੈ, ਗੰਵਾਰੀ, ਗੰਵਾਰ :—

ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥

(ਸ੍ਰੀ ਗੁ ਗ੍ਰੰ ਸਾ, ਅੰਕ 695)

ਗੰਵਾਰੀ ਉਸ ਨੂੰ ਕਹਿੰਦੇ ਹਨ ਜਿਸ ਦਾ ਗਿਆਨ ਉਸ ਪਿੰਡ ਦੀ ਸੀਮਾ ਤੱਕ ਹੀ ਹੋਵੇ। ਇਸ ਤੋਂ ਇਲਾਵਾ ਵੀ ਕੁਝ ਹੈ, ਉਸ ਨੂੰ ਕੁਝ ਪਤਾ ਨਹੀਂ। ਸਾਰੀ ਜਾਣਕਾਰੀ ਪਿੰਡ ਤੱਕ ਹੀ ਸੀਮਤ ਹੈ। ਮਜ਼ਬੂਰਨ ਤ੍ਰਿਲੋਚਨ ਨੂੰ ਕਹਿਣਾ ਪਿਆ, 'ਐ ਘਰਵਾਲੀ ਤੇਰਾ ਧਿਆਨ ਬਿਲਕੁਲ ਸੀਮਤ ਹੈ।' ਭਗਤ ਅੰਤਰਮੁਖੀ ਹੋ ਜਾਂਦਾ ਹੈ ਕੁਦਰਤੀ ਗੱਲ ਹੈ। ਪਤਨੀ ਕਿਤੇ ਬਹੁਤ ਬਾਹਰਮੁਖੀ ਹੋਵੇ ਤਾਂ ਕਈ ਵਾਰ ਤਾਲਮੇਲ ਬੈਠਣਾ ਔਖਾ ਹੋ ਜਾਂਦਾ ਹੈ। ਇਸ ਵਾਸਤੇ ਦਾਰਸ਼ਨਿਕ, ਚਿੰਤਕ, ਭਗਤ ਬਹੁਤਿਆਂ ਦੀ ਜ਼ਿੰਦਗੀ ਕੁਝ ਠੀਕ ਨਹੀਂ ਰਹੀ। ਚਾਰ ਸਾਲ ਰੁੱਸ ਕੇ ਮਾਤਾ ਸੁਲੱਖਣੀ (ਗੁਰੂ ਨਾਨਕ ਪਾਤਸ਼ਾਹ ਦੇ ਮਹਿਲ) ਵੀ ਪੇਕੇ ਬੈਠੀ ਰਹੀ। ਗਿਲਾ ਇੰਨਾ ਕੁ ਹੀ ਕਿ ਗੁਰੂ ਸਾਹਿਬ ਘਰ 'ਚ ਵੀ ਹੁੰਦੇ ਨੇ ਤਾਂ ਉਨ੍ਹਾਂ ਦਾ ਹੋਣਾ ਨਾ ਹੋਣਾ ਇਕ ਬਰਾਬਰ ਹੀ ਹੈ। ਉਖੜੇ-ਉਖੜੇ ਰਹਿੰਦੇ ਨੇ, ਟੁੱਟੇ-ਟੁੱਟੇ ਰਹਿੰਦੇ ਨੇ। ਮਾਂ-ਬਾਪ ਤੋਂ ਟੁੱਟੇ-ਟੁੱਟੇ, ਬੱਚਿਆਂ ਤੋਂ ਟੁੱਟੇ-ਟੁੱਟੇ। ਦਿਸਣ ਨੂੰ ਤਾਂ ਘਰ ਵਿਚ ਹੀ ਨੇ, ਪਰ ਘਰ ਵਿਚ ਨਹੀਂ ਹਨ। ਲੇਕਿਨ ਧੰਨ ਹੈ ਇਹ ਮਾਤਾ ਸੁਲਖਣੀ, ਜਿਸ ਨੂੰ ਗੁਰੂ ਨਾਨਕ ਦਾ ਸੰਗ ਨਸੀਬ ਹੋਇਆ। ਕੋਈ ਪੂਰਬਲਾ ਪੁੰਨ, ਕੋਈ ਪੂਰਬਲਾ ਪ੍ਰਤਾਪ, ਕੋਈ ਪੂਰਬਲੀ ਤਪੱਸਿਆ। ਬਾਅਦ ਵਿਚ ਸਮਝ ਆ ਗਈ। ਗੁਰੂ ਨਾਨਕ ਦੀ ਸੰਗਤ ਨੇ ਸਭ ਕੁਝ ਸਮਝਾ ਦਿੱਤਾ, ਸਪੱਸ਼ਟ ਕਰ ਦਿੱਤਾ।

ਭਗਤ ਤ੍ਰਿਲੋਚਨ ਦੀ ਘਰ ਵਾਲੀ ਪਹਿਲੇ ਤਾਂ ਪ੍ਰਮਾਤਮਾ 'ਤੇ ਖਿੱਝ ਕੇ ਕੁਝ ਕਹਿੰਦੀ ਹੈ, ਕਿ ਹੋਵੇਗਾ ਉਹ ਮਹਾਨ, ਦਿਆਲੂ, ਕ੍ਰਿਪਾਲੂ ਪਰ ਸਾਡੇ ਲਈ

ਤਾਂ ਔਲਾਦ ਦਾ ਫਲ ਵੀ ਕੋਈ ਨਹੀਂ। ਉਸ ਦੇ ਖਜ਼ਾਨੇ 'ਚ ਕੁਝ ਵੀ ਨਹੀਂ। ਤੇ ਅੰਦਰੋਂ ਇਹ ਵੀ ਚਾਹੁੰਦੀ ਸੀ ਕਿ ਕੱਲ੍ਹ ਤੋਂ ਸੰਤ ਵੀ ਨਾ ਆਇਆ ਕਰਨ ਤੇ ਦੋ-ਚਾਰ ਸੰਤਾਂ ਨੂੰ ਸੁਣਾ ਗਈ। ਤਾਂ ਕੁਦਰਤੀ ਗੱਲ ਹੈ, ਇੱਥੋਂ ਥੋੜ੍ਹੀ ਜਿਹੀ ਤ੍ਰਿਲੋਚਨ ਦੇ ਹਿਰਦੇ ਨੂੰ ਵੀ ਖਰਾਸ਼ ਪਹੁੰਚੀ। ਜ਼ਰੂਰਤ ਤੋਂ ਜ਼ਿਆਦਾ ਚੰਦਨ ਨੂੰ ਵੀ ਰਗੜ ਦੇਈਏ ਤਾਂ ਗਰਮੀ ਉਸਦੇ 'ਚੋਂ ਵੀ ਨਿਕਲ ਆਉਂਦੀ ਹੈ।

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ॥**
**ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ॥**

(ਧਨਾਸਰੀ ਬਾਣੀ ਭਗਤਾਂ ਕੀ, ਤ੍ਰਿਲੋਚਨ ਅੰਕ 695)

ਇਹ ਦੁਕ੍ਰਿਤ, ਸੁਕ੍ਰਿਤ (ਦੁੱਖ, ਸੁੱਖ) ਤਾਂ ਤੇਰੇ ਆਪਣੇ ਕਰਮਾਂ ਦਾ ਫਲ ਹੈ।

ਅੱਗੇ ਮੈਂ ਜਿਹੜੀ ਗੱਲ ਕਹਿ ਰਿਹਾ ਹਾਂ ਤੁਹਾਡੇ 'ਚ ਬਹੁਤ ਵੱਡੀ ਨਿਰਾਸ਼ਾ ਵੀ ਪੈਦਾ ਹੋ ਸਕਦੀ ਹੈ, ਇਹ ਲੜੀਵਾਰ ਮੈਂ ਮਜ਼ਮੂਨ ਤੋਰਿਆ, ਸਾਰੇ ਖਿਆਲ ਪੜ੍ਹ ਕਰਕੇ ਹੀ ਆਪਣਾ ਮਨ ਬਣਾਉਣਾ, ਪਹਿਲੇ ਨਹੀਂ।

ਤ੍ਰਿਲੋਚਨ ਦੇ ਘਰ ਵਾਲੀ ਕਹਿੰਦੀ ਹੈ, ਜਿਸ ਪ੍ਰਮਾਤਮਾ ਦੇ ਮਗਰ ਚੱਲਣ ਨਾਲ ਇਹ ਕਰਮ ਮਿਟਦੇ ਨਹੀਂ ਤਾਂ ਉਸ ਪਿੱਛੇ ਨਿੱਤ ਖਪਣ ਦਾ ਕੀ ਮਤਲਬ ਹੈ ? ਇਹ ਜੋ ਗਿਲਾ ਤ੍ਰਿਲੋਚਨ ਦੇ ਘਰ ਵਾਲੀ ਕਰਦੀ ਹੈ, ਇਹ ਗਿਲਾ ਭਗਤ ਸਧਨੇ ਨੇ ਵੀ ਕੀਤਾ। ਆਪਣੀ ਬਾਣੀ ਵਿਚ ਕੀਤਾ ਹੈ। ਇਕੋ ਸ਼ਬਦ ਵਿਚ ਐਸੀ ਫਰਿਆਦ ਕੀਤੀ ਹੈ ਸਧਨੇ ਨੇ :—

**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ॥**

(ਸ੍ਰੀ ਗੁ ਗ੍ਰੰ ਸਾ, ਅੰਕ 858)

ਹੇ ਪ੍ਰਮਾਤਮਾ ! ਫਿਰ ਤੇਰੇ ਗੁਣ, ਤੇਰੀ ਵਡਿਆਈ ਕੀ ਹੋਈ, ਜੇ ਮੇਰੇ ਕਰਮ ਨਹੀਂ ਮਿਟ ਸਕਦੇ :—

**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ॥**

(ਬਾਣੀ ਸਧਨੇ ਕੀ ਰਾਗੁ ਬਿਲਾਵਲੁ ਅੰਕ 858)

ਫਿਰ ਸ਼ੇਰ ਦੀ ਸ਼ਰਨ 'ਚ ਜਾਣ ਦੀ ਕੀ ਲੋੜ ਹੈ, ਜੇ ਮੈਨੂੰ ਗਿੱਦੜ ਹੀ ਖਾ ਜਾਵੇ। ਫਿਰ ਤਾਂ ਮੈਂ ਗਿੱਦੜ ਕੋਲ ਹੀ ਬੈਠਾ ਰਹਾਂ, ਠੀਕ ਹੈ :—

ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥

ਬਾਣੀ ਸਧਨੇ ਕੀ ਰਾਗੁ ਬਿਲਾਵਲੁ (ਅੰਕ 858)

ਪਾਣੀ ਦੀ ਇਕ ਬੂੰਦ ਲਈ ਜੇ ਚਾਤ੍ਰਿਕ ਤਰਸਦਾ ਮਰ ਜਾਵੇ। ਚਲੋ ਬਹੁਤੀ ਔਲਾਦ ਨਹੀਂ ਚਾਹੀਦੀ, ਇਕ ਪੁੱਤਰ ਹੀ ਚਾਹੀਦਾ ਹੈ। ਬੁਹਤੇ ਘਰ-ਬਾਰ ਨਹੀਂ ਚਾਹੀਦੇ, ਇਕ ਛੋਟੀ ਜਿਹੀ ਕੁਲੀ ਚਾਹੀਦੀ ਹੈ। ਬਹੁਤੀ ਧਨ-ਦੌਲਤ ਨਹੀਂ ਚਾਹੀਦੀ, ਸਿਰਫ ਉਪਜੀਵਕਾ ਵਾਸਤੇ ਹੀ ਚਾਹੀਦਾ ਹੈ। ਐਸਾ ਹੁੰਦਾ ਹੈ ਸੰਸਾਰ ਵਿਚ, ਕਈ ਇਕ ਬੂੰਦ ਲਈ ਵੀ ਤਰਸਦੇ ਰਹਿ ਜਾਂਦੇ ਹਨ।

❑❑❑

# 5

ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ॥
ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ॥੨॥
ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ॥
ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ॥੩॥

(ਸ੍ਰੀ ਗੁ ਗ੍ਰੰ ਸਾ, ਅੰਕ 858)

ਮੈਂ ਡੁੱਬ ਜਾਵਾਂ ਤਾਂ ਤੂੰ ਬੇੜੀ ਭੇਜੇਂ, ਤਾਂ ਕਿਹੜੇ ਕੰਮ ਦੀ ? ਮੈਂ ਪਿਆਸਾ ਮਰ ਜਾਵਾਂ ਤੇ ਤੂੰ ਦਰਿਆ ਦੇ ਦਰਿਆ ਉਮੇਡ ਕੇ ਭੇਜ ਦੇਵੇਂ ਤਾਂ ਉਹ ਕਿਹੜੇ ਕੰਮ ਦੇ ? ਮੈਂ ਸਾਰਾ ਜੀਵਨ ਔਕੜਾਂ ਵਿਚ ਬਤੀਤ ਕਰਾਂ, ਦੁੱਖਾਂ ਵਿਚ ਬਤੀਤ ਕਰਾਂ ਤੇ ਮਰਨ ਤੋਂ ਬਾਅਦ ਤੂੰ ਮੈਨੂੰ ਮੁਕਤੀ ਦੇਵੇਂ ਤਾਂ ਕਿਹੜੇ ਕੰਮ ਦੀ ? ਉਹ ਕਿਸ ਨੇ ਦੇਖੀ ਹੈ ? ਇਸ ਨੂੰ ਨਾਮਦੇਵ ਜੀ ਵੀ ਨਹੀਂ ਮੰਨਦੇ :—

ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥

(ਮਲਾਰ, ਅੰਕ 1292)

ਮਰ ਕੇ ਜੇ ਮੁਕਤੀ ਦਿੱਤੀ, ਉਸ ਨੂੰ ਕੌਣ ਜਾਣਦਾ ਹੈ ? ਅਤੇ ਇਹ ਚਾਹੀਦੀ ਹੀ ਨਹੀਂ। ਜਿਉਂਦਿਆਂ ਜੀ ਮੁਕਤ ਨਾ ਹੋ ਸਕੇ, ਜਿਊਂਦੇ ਜੀ ਤੜਪਦੇ ਰਹਿ ਗਏ।

ਇਹ ਜੋ ਇਸ਼ਾਰਾ ਪਏ ਕਰਦੇ ਹਨ ਭਗਤ, ਜੋ ਜਿਊਂਦਿਆਂ ਜੀ ਤੜਪਦੇ ਰਹਿ ਗਏ, ਮਰਨ ਤੋਂ ਬਾਅਦ ਵੀ ਕੁਝ ਨਹੀਂ, ਮਰਨਾ ਕਿਸ ਤਰ੍ਹਾਂ ਮੁਕਤੀ ਦੇ ਸਕਦਾ ਹੈ ਜਾਂ ਸਚਖੰਡ ਵਾਸੀ ਬਣਾ ਸਕਦਾ ਹੈ ? ਫਿਰ ਤਾਂ ਮਰਨਾ ਹੀ ਸਭ ਕੁਝ ਹੈ। ਮਰਨਾ, ਪਤਾ ਹੈ ਇਸਦੇ ਨਾਲ ਸ਼ਬਦ ਕੀ ਜੁੜੇ ਹੋਏ ਹਨ ? ਫਲਾਣਾ ਸੱਚਖੰਡ ਵਾਸੀ ਹੋ ਗਿਆ, ਸਵਰਗਵਾਸ ਹੋ ਗਿਆ। ਇਹ ਕੀਮਤੀ ਸ਼ਬਦ ਮੁਰਦਿਆਂ ਨਾਲ ਜੋੜ ਕੇ ਸ਼ਬਦਾਂ ਦੀ ਅਹਿਮੀਅਤ ਹੀ ਅਸੀਂ ਗਵਾ ਛੱਡੀ ਹੈ।

ਸੱਚਖੰਡ ਵਾਸੀ ਕੌਣ ? ਜਿਸ ਦੀ ਸੁਰਤ ਪ੍ਰਮਾਤਮਾ ਨਾਲ ਜੁੜ ਚੁੱਕੀ ਹੈ। ਬਈ ਇਹ ਤਾਂ ਸੱਚ ਨਾਲ ਜੁੜ ਗਿਆ :—

**'ਸਚ ਖੰਡਿ ਵਸੈ ਨਿਰੰਕਾਰੁ॥'**

(ਜਪੁਜੀ ਸਾਹਿਬ)

ਹੁਣ ਤਾਂ ਕੋਈ ਮਰ ਜਾਏ, ਬੱਸ ਮਰਨਾ ਹੀ ਕਾਫੀ ਹੈ, ਸੱਚਖੰਡ ਵਾਸੀ। ਸਾਰੇ ਹੀ ਸੱਚਖੰਡ ਵਾਸੀ ਨੇ ? ਹੁਣ ਤੱਕ ਤਾਂ ਮੇਰੇ ਖਿਆਲ ਵਿਚ ਸੱਚਖੰਡ ਵਿਚ ਵੀ ਬੜੀ ਭੀੜ ਹੋ ਗਈ ਹੋਣੀ ਹੈ। ਨਰਕ ਤੇ ਖਾਲੀ ਹੋ ਗਿਆ ਹੋਏਗਾ। ਨਰਕ ਤਾਂ ਖਾਲੀ ਹੋ ਗਿਆ ਹੁਣਾ, ਚੂੰਕਿ ਹਰ ਬੰਦਾ ਸੱਚਖੰਡ ਵਾਸੀ !! ਇਹ ਸਿਰਫ ਤਸੱਲੀਆਂ ਨੇ, ਬਚਕਾਨੀਆਂ ਤਸੱਲੀਆਂ।

ਲੇਕਿਨ ਇਕ ਮਿੱਠਾ ਜਿਹਾ ਗਿਲਾ ਸਧਨੇ ਨੇ ਵੀ ਕੀਤਾ, ਹੇ ਪ੍ਰਭੂ ! ਤੇਰਾ ਨਾਮ ਜਪਾਂ ਤਾਂ ਫਿਰ ਵੀ ਕਰਮਾਂ ਦੀ ਮਾਰ ਸਹਾਰਾਂ ? ਇਹ ਤ੍ਰਿਲੋਚਨ ਦੀ ਘਰ ਵਾਲੀ ਨੇ ਵੀ ਕਹਿ ਦਿੱਤਾ ਤ੍ਰਿਲੋਚਨ ਨੂੰ 'ਅਗਰ ਨਾਮ ਜਪ ਕੇ ਵੀ ਕਰਮ ਨਹੀਂ ਮਿਟ ਸਕਦੇ ਤੁਹਾਡੇ ਤੇ ਮੇਰੇ, ਤਾਂ ਕੀ ਕਰਨਾ ਇਸ ਨਾਮ ਨੂੰ ? ਇਸ ਸਤਿਸੰਗ ਨੂੰ ? ਇਸ ਸਭ ਕਾਸੇ ਨੂੰ ਇਕ ਪਾਸੇ ਕਰੋ। ਇਸੇ ਸ਼ਬਦ ਦੀਆਂ ਅਖੀਰਲੀਆਂ ਪੰਗਤੀਆਂ :—



**ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ**
**ਮੋਹਿ ਜਾਪੀਅਲੇ ਰਾਮ ਚੇ ਨਾਮੰ॥**

(ਧਨਾਸਰੀ ਬਾਣੀ ਭਗਤਾਂ ਕੀ ਤ੍ਰਿਲੋਚਨ, ਅੰਕ 695)

'ਘਰ ਗੇਹਣਿ' ਦਾ ਭਾਵ ਘਰ ਗ੍ਰਹਿਣ ਕਰਨ ਵਾਲੀ, ਘਰ ਵਾਲੀ। ਪੂਰਬਲਾ ਕਰਮ ਨਹੀਂ ਮਿਟਦਾ। ਕਿਸੇ ਕੀਮਤ 'ਤੇ ਨਹੀਂ ਮਿਟਦਾ, ਚਾਹੇ ਕਿਤਨਾ ਵੀ ਨਾਮ ਜਪ ਲਈਏ, ਭਾਵੇਂ ਕਿਤਨੀ ਬੰਦਗੀ ਕਰ ਲਈਏ। 'ਤਾ ਚੇ ਮੋਹਿ ਜਾਪੀਅਲੇ ਰਾਮ 'ਚ ਨਾਮੰ॥' ਤਾਂ ਹੀ ਮੈਂ ਰਾਮ ਦਾ ਨਾਂ ਜਪਦਾ ਹਾਂ। ਹੱਦ ਹੋ ਗਈ, ਜਦ ਕਰਮ ਹੀ ਨਹੀਂ ਮਿਟਦਾ ਤਾਂ ਨਾਮ ਜਪਣ ਦਾ ਕੀ ਮਤਲਬ ?

ਜਪਣ ਦਾ ਇਕ ਮਤਲਬ ਹੈ। ਜਦ ਕਰਮਾਂ ਦੀ ਮਾਰ ਪੈਂਦੀ ਹੈ ਤਾਂ ਬੰਦਾ ਉਸ ਦੀ ਰਜ਼ਾ ਵਿਚ ਰਾਜ਼ੀ ਰਹਿ ਜਾਂਦਾ ਹੈ, ਖੁਸ਼ ਰਹਿ ਜਾਂਦਾ ਹੈ, ਉਸ ਦਾ ਹੁਕਮ ਚੰਗਾ ਲਗਦਾ ਹੈ, ਪਿਆਰਾ ਲਗਦਾ ਹੈ। ਇਹ ਵੀ ਉਸ ਦੀ ਰਜ਼ਾ ਪ੍ਰਤੀਤ ਹੁੰਦੀ ਹੈ। ਜਦ ਡਾਕਟਰ ਓਪਰੇਸ਼ਨ ਕਰਦਾ ਹੈ ਤਾਂ ਸਰੀਰ ਨੂੰ ਸੁੰਨ ਕਰ ਲੈਂਦਾ ਹੈ। ਉਂਝ ਤਾਂ ਨਿੱਕੀ ਜਿਹੀ ਸੂਈ ਲੱਗੇ ਤਾਂ ਤੜਪੇਗਾ, ਪਰ ਹੁਣ ਬੜੇ-

ਬੜੇ ਚਾਕੂ ਚਲਦੇ ਨੇ, ਨਸ਼ਤਰ ਚਲਦੇ ਨੇ, ਉਸਨੂੰ ਕੁਝ ਨਹੀਂ ਹੋ ਰਿਹਾ। ਸੁਰਤ ਨਾਮ ਵਿਚ ਜੁੜ ਗਈ ਹੈ, ਚਾਹੇ ਕਿਤਨੇ ਦੁੱਖ ਆ ਜਾਣ, ਕਿਤਨੇ ਸੁੱਖ ਆ ਜਾਣ, ਉਨ੍ਹਾਂ ਨਾਲ ਕੋਈ ਮਤਲਬ ਨਹੀਂ ਰਹਿ ਜਾਂਦਾ। ਸੁਰਤ ਬੜੀ ਉੱਚੀ ਹੋ ਜਾਂਦੀ ਹੈ, ਪਰ ਦੁੱਖ ਆਉਂਦੇ ਹਨ।

ਅੱਠੇ ਪਹਿਰ ਭਜਨ ਦੀ ਮੂਰਤੀ ਸੁਆਮੀ ਰਾਮ ਕ੍ਰਿਸ਼ਨ, ਉਨ੍ਹਾਂ ਦੇ ਗਲ ਵਿਚ ਕੈਂਸਰ ਹੋ ਗਿਆ ਸੀ, ਕੁਝ ਖਾ ਨਹੀਂ ਸਕਦੇ ਸਨ। ਸਿਰਫ ਤਰਲ ਮਾਦਾ, ਪਾਣੀ ਪੀ ਲੈਂਦੇ ਸਨ, ਦੁੱਧ ਪੀ ਲੈਂਦੇ ਸਨ। ਇਹ ਹਾਲਤ ਉਨ੍ਹਾਂ ਦੀ ਚਾਰ-ਪੰਜ ਸਾਲ ਰਹੀ ਹੈ। ਇਕ ਦਿਨ ਉਨ੍ਹਾਂ ਦੀ ਪਤਨੀ ਨੇ ਕਹਿ ਦਿੱਤਾ ਕਿ ਪ੍ਰਮਾਤਮਾ ਅੱਗੇ ਪ੍ਰਾਰਥਨਾ ਕਰ ਲਓ, ਅਰਦਾਸ ਹੀ ਕਰ ਲਓ, ਤਾਂ ਪਤਾ ਹੈ ਸੁਆਮੀ ਰਾਮ ਕ੍ਰਿਸ਼ਨ ਨੇ ਕੀ ਆਖਿਆ, 'ਇਸ ਦਾ ਇਹ ਮਤਲਬ ਹੈ ਉਸ ਨੂੰ ਪਤਾ ਨਹੀਂ ਮੇਰੇ ਕੈਂਸਰ ਦਾ ? ਉਹ ਅਗਿਆਨੀ ਹੈ ? ਉਸਨੂੰ ਸਮਝ ਨਹੀਂ ਹੈ ?

**'ਵਿਣੁ ਬੋਲਿਆ ਸਭੁ ਕਿਛੁ ਜਾਣਦਾ॥**

(ਸ੍ਰੀ ਗੁ ਗ੍ਰੰ ਸਾ, ਅੰਕ 1420)

**ਬਹੁਤਾ ਬੋਲਣੁ ਝਖਣੁ ਹੋਇ॥'**



(ਸ੍ਰੀ ਗੁ ਗ੍ਰੰ ਸਾ, ਅੰਕ 661)

ਇਹ ਯਥਾਰਥ ਗਿਆਨ ਹੈ। ਇਹ ਆਮ ਬੰਦਿਆਂ ਦੀ ਗੱਲ ਨਹੀਂ।

ਸੰਤ ਬਾਬਾ ਅਤਰ ਸਿੰਘ ਜੀ, ਭਜਨ ਦੀ ਮੂਰਤੀ ਬ੍ਰਹਮ-ਗਿਆਨ ਦੀ ਮੂਰਤੀ ਅਤੇ ਉਨ੍ਹਾਂ ਤੋਂ ਹੀ ਸੰਤ ਲਕਬ ਚੱਲਿਆ ਹੈ, ਨਹੀਂ ਤੇ ਪਹਿਲੇ ਭਾਈ ਸਾਹਿਬ ਹੀ ਹੁੰਦਾ ਸੀ, ਸੱਪ ਨੇ ਉਨ੍ਹਾਂ ਨੂੰ ਡੰਗ ਮਾਰਿਆ। ਖ਼ੈਰ, ਸਰੀਰ ਤਾਂ ਬਚ ਗਿਆ, ਜਾਨ ਤਾਂ ਬੱਚ ਗਈ, ਪਰ ਜ਼ਹਿਰ ਦਾ ਕੁਝ ਐਸਾ ਅਸਰ ਹੋਇਆ ਕਿ ਪੈਰ ਫੁੱਲਣ ਲੱਗ ਪਿਆ ਤੇ ਉਸ ਦੇ ਵਿਚ ਜ਼ਖ਼ਮ ਹੋਣ ਲੱਗ ਪਏ। ਜ਼ਖ਼ਮ ਠੀਕ ਨਾ ਹੋਣ ਤਾਂ ਬਾਬਾ ਅਤਰ ਸਿੰਘ ਨੂੰ ਵੀ ਸਿੰਘਾਂ ਨੇ ਕਿਹਾ, 'ਮਹਾਰਾਜ ਅਕਾਲ ਪੁਰਖ ਅੱਗੇ ਅਰਦਾਸ ਕਰ ਲਓ।' ਤਾਂ ਪਤਾ ਹੈ ਮੂਲ ਬਚਨ ਕੀ ਨਿਕਲੇ, 'ਕਰਮ ਮੇਰਾ, ਤੇ ਧੋਣ ਵਾਸਤੇ ਗੁਰੂ ਨੂੰ ਆਖਾਂ ?' ਬੱਸ ਇਤਨਾ ਕਹਿ ਕੇ ਚੁੱਪ ਕਰ ਗਏ। ਭਾਵੇਂ ਰਮਜ਼ੀ ਬੰਦੇ ਨਹੀਂ ਸਮਝੇ। ਉਨ੍ਹਾਂ ਦੀ ਰਮਜ਼, ਕਹਿਣ ਦਾ ਢੰਗ।

ਕਹਿੰਦੇ ਹਨ ਪਾਣੀ, ਫਰਜ਼ ਕਰੋ ਕਿ ਕਿਸੇ ਵੱਡੇ ਸਰੋਵਰ ਵਿਚ ਹੈ, ਉਸ ਵੱਡੇ ਸਰੋਵਰ ਦੇ ਪਾਣੀ ਨੂੰ ਥੋੜ੍ਹੇ ਜਿਹੇ ਥਾਂ ਵਿਚ ਇਕੱਠਾ ਕਰੀਏ ਤਾਂ ਗਹਿਰਾ ਹੋ ਜਾਏਗਾ। ਦੁੱਖ ਬੜੇ ਲੰਮੇ ਸਮੇਂ ਤੱਕ ਭੋਗਣੇ ਹੋਣ ਤਾਂ ਛੋਟੇ-ਛੋਟੇ ਦੁੱਖ ਚਲਦੇ ਹੀ ਰਹਿੰਦੇ ਹਨ, ਜੋ ਸੌ ਸਾਲਾਂ, ਦੋ ਸੌ ਸਾਲਾਂ ਵਿਚ ਭੋਗਣੇ ਹੋਣ। ਜੇ ਉਹ

ਪੰਦਰਾਂ ਦਿਨਾਂ ਜਾਂ ਮਹੀਨੇ ਵਿਚ ਭੋਗਣੇ ਹੋਣ ਤਾਂ ਦੁੱਖ ਬੜਾ ਗਹਿਰਾ ਹੋ ਜਾਂਦਾ ਹੈ। ਭਗਤਾਂ ਦਾ ਦੁੱਖ ਇਸੇ ਜੀਵਨ ਵਿਚ ਹੀ ਨਿਬੜਦਾ, ਬੜਾ ਗਹਿਰਾ ਹੋ ਜਾਂਦਾ ਹੈ।

ਆਮ ਬੰਦਿਆਂ ਅੰਦਰ ਕਈ ਵਾਰੀ ਸ਼ੰਕਾ ਵੀ ਪੈਦਾ ਹੋ ਜਾਂਦੀ ਹੈ ਕਿ ਸੁਆਸ-ਸੁਆਸ ਨਾਮ ਜਪਣ ਵਾਲਾ ਬੰਦਾ ਇਤਨਾ ਦੁੱਖ ਦੇ ਵਿਚ ? ਇਤਨੀ ਪੀੜਾ ਦੇ ਵਿਚ ? ਕੌਣ ਦੱਸੇ ਜੋ ਆਮ ਦੁਨੀਆਂ ਸੌ ਜਨਮਾਂ ਵਿਚ ਭੋਗੇਗੀ, ਇਨ੍ਹਾਂ ਨੇ 15-20 ਦਿਨ ਵਿਚ ਹੀ ਗੱਲ ਨਿਬੇੜਨੀ ਹੈ। ਇਸ ਨੂੰ ਕਹਿ ਦਿੱਤਾ ਜਾਂਦਾ, ਦੁੱਖ ਤੇ ਸੁਪਨੇ ਵਿਚ ਬਤੀਤ ਹੋ ਗਿਆ। ਜੋ ਗੱਲ ਕਈ ਦਫ਼ਾ ਅਸੀਂ ਸੁਪਨੇ ਵਿਚ ਅੱਠਾਂ-ਦਸਾਂ ਮਿੰਟਾਂ ਵਿਚ ਵੇਖ ਲੈਂਦੇ ਹਾਂ, ਉਸ ਨੂੰ ਅਸਲ ਜਾਗ੍ਰਿਤ ਅਵਸਥਾ ਵਿਚ ਬੀਤਣ ਵਾਸਤੇ ਘੱਟੋ-ਘੱਟ 10-12 ਸਾਲ ਲਗਦੇ ਹਨ। ਦੁੱਖ ਗਹਿਰੇ ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਨਵਿਰਤੀ ਲਈ ਭਗਤ ਪ੍ਰਾਰਥਨਾ ਨਹੀਂ ਕਰਦੇ।

❑❑❑

# 6

ਦੁੱਖ ਦੀ ਨਵਿਰਤੀ ਲਈ ਭਗਤ ਪ੍ਰਾਰਥਨਾ ਨਹੀਂ ਕਰਦੇ। ਉਨ੍ਹਾਂ ਨੂੰ ਦਿੱਸ ਪੈਂਦਾ ਹੈ, ਕੁਝ ਬੋਲਿਆ ਸੀ ਉੱਗ ਪਿਆ। ਕੁਝ ਬੀਜ ਬੋਏ ਸਨ, ਉੱਗ ਪਏ ਹਨ। ਹਸਨ (ਮੁਹੰਮਦ ਸਾਹਿਬ ਦਾ ਦੋਹਤਾ) ਹੱਜ 'ਤੇ ਸੀ, ਯਾਤਰਾ 'ਤੇ ਸੀ ਤੇ ਤਿੰਨ ਉਸ ਦੇ ਨਾਲ ਖਲੀਫ਼ੇ ਚੇਲੇ ਵੀ ਸਨ। ਦਿਨ ਭਰ ਚਲਦੇ ਸਨ ਤੇ ਸ਼ਾਮ ਨੂੰ ਜਿਹੜਾ ਕਸਬਾ ਪਹਿਲਾਂ ਆ ਜਾਂਦਾ, ਰਾਤ ਉਥੇ ਬਤੀਤ ਕਰ ਲੈਂਦੇ ਸਨ ਤੇ ਉਸੇ ਕਸਬੇ ਵਿਚੋਂ ਭਿਖਸ਼ਾ ਮੰਗ ਲਿਆਉਂਦੇ। ਰਾਤ ਨੂੰ ਉਹ ਛੱਕ ਕੇ ਸਵੇਰੇ ਫਿਰ ਚੱਲ ਪੈਂਦੇ ਸਨ। ਰੱਬ ਦੀ ਨੇਤ, ਅੱਜ ਜਿਸ ਪਿੰਡ ਕੋਲ ਪਹੁੰਚੇ, ਇਕ ਦਰਖ਼ਤ ਥੱਲੇ ਡੇਰਾ ਕੀਤਾ। ਉਜ਼ੂ ਕਰਕੇ ਨਿਮਾਜ਼ ਪੜ੍ਹੀ ਈਸ਼ਾ ਦੀ। ਰਾਤ ਪੈਣ ਲੱਗ ਪਈ, ਖਲੀਫੇ ਚੱਲ ਪਏ ਭਿਖਸ਼ਾ ਮੰਗਣ ਲਈ। ਇਨ੍ਹਾਂ ਤਿੰਨਾਂ ਵਿਚੋਂ ਵਾਰੀ-ਵਾਰੀ ਇਕ ਨੂੰ ਭਿਖਸ਼ਾ ਮੰਗ ਕੇ ਲਿਆਉਣੀ ਪੈਂਦੀ ਸੀ। ਅੱਜ ਪਿੰਡ ਵਿਚ ਭਿਖਸ਼ਾ ਕਿਸੇ ਨੇ ਨਹੀਂ ਦਿੱਤੀ। ਹਰ ਇਕ ਨੇ ਆਖਿਆ, 'ਜੁਆਨ ਦਿਸਦੇ ਹੋ, ਤਕੜੇ ਦਿਸਦੇ ਹੋ, ਮੰਗਦੇ ਕਿਉਂ ਹੋ।' ਹੋਰ ਕੌੜੇ ਬਚਨ ਵੀ ਆਖੇ। ਰਾਤ ਦਾ ਪਹਿਲਾ ਪਹਿਰ ਖਤਮ ਹੁੰਦਿਆਂ ਇਹ ਖਲੀਫਾ ਵਾਪਸ ਆਇਆ। ਹਸਨ ਕਹਿੰਦਾ, 'ਭਿਖਸ਼ਾ ਮਿਲੀ ?'

ਕਹਿੰਦਾ 'ਹਾਂ'

'ਲਿਆ' ਤਾਂ ਉਹ ਗਾਲ੍ਹਾਂ ਕੱਢਣ ਲੱਗ ਪਿਆ।

'ਹੈ ?'

ਕਹਿੰਦਾ, 'ਇਹ ਹੀ ਮਿਲੀਆਂ ਹਨ। ਇਹੀ ਲੋਕਾਂ ਨੇ ਦਿੱਤੀਆਂ ਨੇ।' ਸੌਣ ਤੋਂ ਪਹਿਲਾਂ-ਪਹਿਲਾਂ ਅਰਦਾਸ ਕਰਦੇ ਹੁੰਦੇ ਸਨ, ਜਿਵੇਂ ਸਾਨੂੰ ਕੀਰਤਨ ਸੋਹਿਲੇ ਦਾ ਹੁਕਮ ਹੈ, ਸੌਣ ਲੱਗਿਆਂ ਪੜ੍ਹੋ ਤਾਂ ਕਿ ਰਾਤ ਨੂੰ ਸੁਪਨੇ ਚੰਗੇ ਆਉਣ। ਹਸਨ ਕਹਿਣ ਲੱਗਾ, 'ਹੁਣ ਸੌਣ ਦੀ ਦੁਆ ਕਰ ਲਓ।' ਤੇ ਦੁਆ ਦਾ ਢੰਗ ਇਹ ਸੀ ਪਹਿਲੇ ਹਸਨ ਬੋਲਦਾ ਸੀ ਤੇ ਪਿੱਛੇ ਉਹ ਤਿੰਨੇ ਬੋਲਦੇ ਸਨ। ਹਸਨ ਕਹਿੰਦਾ, 'ਐ ਖ਼ੁਦਾਵੰਦ ਤਾਲਾ, ਅੱਜ ਦਿਨ ਭਰ ਦੀਆਂ ਤੇ ਰਾਤ ਭਰ

ਦੀਆਂ ਜੋ ਸਾਡੀਆਂ ਲੋੜਾਂ ਸਨ, ਤੂੰ ਪੂਰੀਆਂ ਕਰ ਦਿੱਤੀਆਂ, ਤੇਰਾ ਸ਼ੁਕਰਾਨਾ, ਤੇਰਾ ਲੱਖ-ਲੱਖ ਸ਼ੁਕਰ।' ਉਹ ਜਿਹੜਾ ਭਿਖਸ਼ਾ ਮੰਗਣ ਗਿਆ ਸੀ, ਉਸ ਨੇ ਬੋਲ ਤਾਂ ਜ਼ਰੂਰ ਬੋਲੇ, ਪਰ ਅੰਦਰੋਂ ਗਿਲੇ ਨਾਲ ਭਰਿਆ ਹੋਇਆ ਸੀ। ਕਹਿੰਦਾ, 'ਖ਼ਾਕ ਲੋੜਾਂ ਦੀ ਪੂਰਤੀ ਕੀਤੀ, ਰੋਟੀ ਮਿਲੀ ਨਹੀਂ, ਦਿਨ ਭਰ ਦੇ ਭੁੱਖੇ ਹਾਂ ਤੇ ਫਕੀਰ ਕਹੀ ਜਾਂਦਾ ਹੈ ਅਤੇ ਸਾਡੇ ਕੋਲੋਂ ਵੀ ਪੜ੍ਹਾਈ ਜਾਂਦਾ ਹੈ, ਰਾਤ ਭਰ ਦੀਆਂ ਜੋ ਲੋੜਾਂ ਸਨ, ਖ਼ੁਦਾ ਤੂੰ ਪੂਰੀਆਂ ਕਰ ਦਿੱਤੀਆਂ ? ਤੇਰਾ ਧੰਨਵਾਦ ਅਸੀਂ ਸੌਣ ਲੱਗੇ ਹਾਂ?'

ਸਵੇਰੇ ਉੱਠੇ, ਫਜ਼ਲ ਦੀ ਨਿਮਾਜ਼ ਪੜ੍ਹ ਕੇ ਚੱਲ ਪਏ, ਦਿਨ ਭਰ ਦੀ ਮੁਸਾਫਰੀ। ਦਿਨ ਢਲਦਿਆਂ ਜਦ ਦੂਸਰਾ ਪਿੰਡ ਆਇਆ ਤਾਂ ਅਖੀਰ ਇਕ ਦਰਖ਼ਤ ਦੇ ਥੱਲੇ ਡੇਰਾ ਲੱਗਿਆ। ਈਸ਼ਾ ਦੀ ਨਿਮਾਜ਼ ਪੜ੍ਹਨ ਤੋਂ ਬਾਅਦ ਇਕ ਗਿਆ ਭਿਖਸ਼ਾ ਮੰਗਣ ਲਈ। ਇਸ ਪਿੰਡ ਦੇ ਵਾਸੀਆਂ ਨੇ ਵੀ ਕੁਝ ਨਹੀਂ ਦਿੱਤਾ। ਇਹ ਇਰਾਨ ਦਾ ਉਹ ਇਲਾਕਾ ਹੈ, ਜਿੱਥੇ ਕੁਰਦ ਰਹਿੰਦੇ ਹਨ, ਮੁਫ਼ਲਸ, ਖ਼ਾਨਾ ਬਦੋਸ਼ ਗਰੀਬ। ਉਥੋਂ ਲੰਘਣਾ ਹੋ ਰਿਹਾ ਸੀ। ਖੁਰਮ ਦੇ ਨੇੜੇ ਦਾ ਇਲਾਕਾ, ਬਹੁਤ ਗਰਮ ਇਲਾਕਾ ਹੈ। ਵੈਸੇ ਇਰਾਨ ਠੰਡਾ ਦੇਸ਼ ਹੈ ਅਤੇ ਜਿੱਥੇ ਅੱਜ ਤੇਲ ਨਿਕਲਦਾ ਹੈ ਉਹ ਬਹੁਤ ਗਰਮ ਇਲਾਕਾ ਹੈ। ਇਧਰ ਦੇ ਵਾਸੀ ਬਹੁਤ ਮੁਫ਼ਲਸ ਤੇ ਗਰੀਬ ਹਨ। ਅੱਜ ਵੀ ਗਰੀਬ ਹਨ, ਜਦ ਕਿ ਬਾਕੀ ਦੇਸ਼ ਤਾਂ ਬਹੁਤ ਅਮੀਰ ਹੈ। ਥੋੜੀਆਂ ਜਿਹੀਆਂ ਖਜ਼ੂਰਾਂ ਹੁੰਦੀਆਂ ਸਨ ਤੇ ਇਨ੍ਹਾਂ ਉੱਤੇ ਹੀ ਆਪਣੀ ਉਪਜੀਵਕਾ, ਧੰਦਾ ਆਦਿ ਚਲਾਉਂਦੇ ਸਨ। ਇਸ ਪਿੰਡ 'ਚੋਂ ਵੀ ਖਾਲੀ ਆ ਗਏ। ਖਾਲੀ ਆਏ ਉਸ ਖਲੀਫੇ ਨੇ ਗਿਲਾ ਵੀ ਕੀਤਾ, ਬਈ ਪੀਰ ਸਾਂਈਂ ਅਸੀਂ ਕਹਿੰਦੇ ਵੀ ਸੀ ਤੁਹਾਨੂੰ ਕਿ ਰਸਦ ਪਾਣੀ ਕੁਝ ਨਾਲ ਲੈ ਕੇ ਚੱਲੀਏ, ਰਸਤੇ 'ਚ ਕੁਝ ਐਸਾ ਇਲਾਕਾ ਵੀ ਆ ਸਕਦਾ ਹੈ, ਜਿੱਥੇ ਕੁਝ ਨਹੀਂ ਮਿਲੇਗਾ। ਕੁਝ ਨਹੀਂ ਮਿਲਿਆ, ਝੋਲੀ ਖਾਲੀ ਹੈ ਮੇਰੀ। ਦੋ ਦਿਨ ਦਾ ਪੇਟ 'ਚ ਅੰਨ ਨਹੀਂ ਗਿਆ। ਖੈਰ, ਹਸਨ ਕਹਿਣ ਲੱਗਾ, 'ਹੁਣ ਸੌਣਾ ਹੈ ਤਾਂ ਸੌਣ ਤੋਂ ਪਹਿਲਾਂ ਸੌਣ ਦੀ ਦੁਆ ਕਰ ਲਓ।' ਉਨ੍ਹਾਂ ਦੇ ਮਨ ਕੁੜ੍ਹੇ ਹੋਏ ਸਨ, ਕਹਿੰਦੇ ਕੀ ਖ਼ਾਕ ਦੁਆ ਕਰੀਏ ? ਪਰ ਹੁਣ ਫਕੀਰ ਦੇ ਚੇਲੇ ਸਨ, ਹੁਕਮ ਮੰਨਣਾ ਸੀ। ਹਸਨ ਜਿਹੜਾ ਦੁਆ ਕਰਦਾ ਸੀ ਬਿਲਕੁਲ ਉਹੀ, 'ਐ ਖ਼ੁਦਾ, ਅੱਜ ਜੋ ਦਿਨ ਭਰ ਦੀਆਂ ਲੋੜਾਂ ਸਨ, ਜੋ ਰਾਤ ਭਰ ਦੀਆਂ ਲੋੜਾਂ ਸਨ, ਤੂੰ ਪੂਰੀਆਂ ਕਰ ਦਿੱਤੀਆਂ, ਤੇਰਾ ਲੱਖ-ਲੱਖ ਸ਼ੁਕਰ ਹੈ।'

ਕ੍ਰੋਧਤ ਮਨ ਦੇ ਨਾਲ ਅਸ਼ਕਬਾਰ ਨੇਤਰਾਂ ਦੇ ਨਾਲ ਗਿਲੇ ਗੁਜ਼ਾਰੀਆਂ ਦੇ ਨਾਲ, ਜ਼ਬਾਨ 'ਚੋਂ ਇਹ ਦੁਆ ਤਾਂ ਉਨ੍ਹਾਂ ਤਿੰਨਾਂ ਨੇ ਗਾਇਨ ਕੀਤੀ, ਪੜ੍ਹੀ, ਪਰ ਦੁਆ ਦੇ ਨਾਲ-ਨਾਲ ਮਨ ਬਿਲਕੁਲ ਇਨਕਾਰੀ ਸੀ। ਸਹਿਮਤ ਨਹੀਂ ਸੀ।

ਕਿੱਥੇ ਲੋੜਾਂ ਦੀ ਪੂਰਤੀ ਹੋਈ ਹੈ ? ਦੋ ਦਿਨ ਦੇ ਭੁੱਖੇ ਹਾਂ। ਇਹ ਅਜ਼ੀਬੋ-ਗਰੀਬ ਫਕੀਰ ਹੈ। ਇਸਦੇ ਅਸੀਂ ਚੇਲੇ ਬਣੇ ਹਾਂ। ਅਸਲੀਅਤ ਨੂੰ ਸਮਝਦਾ ਹੀ ਨਹੀਂ, ਜਾਣਦਾ ਹੀ ਨਹੀਂ। ਅਸੀਂ ਕਹਿੰਦੇ ਵੀ ਸੀ ਕੁਝ ਨਾਲ ਲੈ ਕੇ ਚੱਲੀਏ ਤਾਂ ਕਹਿੰਦਾ ਸੀ, ਨਹੀਂ, ਅੱਲ੍ਹਾ ਹਰ ਥਾਂ 'ਤੇ ਹੈ। ਹੁਣ ਅੱਲ੍ਹਾ ਹੈ ਤਾਂ ਅੱਲ੍ਹਾ ਦੇਵੇ। ਉਹ ਗਿਲੇ ਨਾਲ ਭਰੇ ਹੋਏ ਸਨ। ਇਤਿਹਾਸ ਜਦ ਮੈਂ ਇਹ ਪੜ੍ਹਿਆ ਤਾਂ ਮੈਂ ਦੰਗ ਰਹਿ ਗਿਆ ਕਿ ਭਗਤਾਂ ਨਾਲ ਕਿਤੇ-ਕਿਤੇ ਇਸਤਰ੍ਹਾਂ ਦੀ ਵਾਪਰਦੀ ਹੈ। ਤੀਸਰੇ ਦਿਨ ਜਦ ਅਗਲੇ ਪਿੰਡ ਪਹੁੰਚੇ ਤਾਂ ਲੜਖੜਾਉਂਦੇ ਹੋਏ। ਤੀਸਰੇ ਖਲੀਫੇ ਵਿਚ ਤਾਂ ਹੁਣ ਇਤਨੀ ਹਿੰਮਤ ਵੀ ਨਹੀਂ ਸੀ ਕਿ ਜਾਵੇ ਤਾਂ ਕੁਝ ਭਿਖਸ਼ਾ ਮੰਗ ਕੇ ਲਿਆਵੇ, ਪਰ ਨਿਯਮ ਦੇ ਮੁਤਾਬਿਕ ਜਾਣਾ ਸੀ ਤੇ ਗਿਆ, ਇਸ਼ਾ ਦੀ ਨਮਾਜ਼ ਪੜ੍ਹਨ ਤੋਂ ਬਾਅਦ। ਇਹ ਵੀ ਵਿਚਾਰਾ ਖਾਲੀ ਆਇਆ। ਪਿੰਡ ਦੇ ਵਾਸੀ ਇਕ ਕਠੋਰ ਅਤੇ ਗਰੀਬ ਤੇ ਸਖ਼ਤ ਦਿਲ ਦੇ ਸਨ। ਹਸਨ ਕਹਿਣ ਲੱਗਾ, 'ਹੁਣ ਸੌਣ ਦਾ ਵਕਤ ਹੈ, ਦੁਆ ਕਰ ਲਈਏ।' ਤਿੰਨਾਂ ਦੇ ਮਨ ਪੂਰੇ ਉਬਲੇ ਹੋਏ ਸਨ ਤੇ ਹੋ ਸਕਦਾ ਹੈ ਇਹ ਉਬਾਲ ਬਾਹਰ ਵੀ ਆ ਜਾਵੇ। ਇਹ ਹਸਨ ਨੂੰ ਵੀ ਦਿਖਾਈ ਦੇ ਰਿਹਾ ਸੀ। ਉਸ ਨੇ ਦੁਆ ਕਰਨੀ ਆਰੰਭ ਕੀਤੀ, 'ਐ ਖ਼ੁਦਾ, ਜੋ ਸਾਡੀਆਂ ਦਿਨ ਭਰ ਦੀਆਂ ਲੋੜਾਂ ਸਨ ਤੂੰ ਪੂਰੀਆਂ ਕਰ ਦਿੱਤੀਆਂ।' ਤਿੰਨੇ ਕਹਿਣ ਲੱਗੇ, 'ਬਿਲਕੁਲ ਝੂਠ, ਇਹ ਦੁਆ ਅਸੀਂ ਨਹੀਂ ਕਰਨੀ, ਇਹ ਪ੍ਰਾਰਥਨਾ ਅਸੀਂ ਨਹੀਂ ਬੋਲਣੀ, ਐਨਾ ਝੂਠ ? ਕਿੱਥੇ ਸਾਡੀਆਂ ਲੋੜਾਂ ਦੀ ਪੂਰਤੀ ਹੋਈ ਹੈ। ਤਿੰਨ ਦਿਨ ਦੇ ਭੁੱਖੇ ਹਾਂ, ਪੇਟ ਦੇ ਵਿਚ ਕੁਝ ਵੀ ਨਹੀਂ ਪਿਆ।

ਹਸਨ ਕਹਿੰਦਾ, 'ਮੈਨੂੰ ਦਿਖਾਈ ਦਿੱਤਾ, ਇਹ ਭੁੱਖ ਵੀ ਸਾਡੀ ਜ਼ਰੂਰਤ ਸੀ, ਸਾਡੀ ਲੋੜ ਸੀ। ਖੁਦਾ ਨੇ ਸਾਡੀ ਝੋਲੀ 'ਚ ਪਾਈ ਹੈ। ਅੱਜ ਪਤਾ ਚੱਲਿਆ ਕਿ ਭੁੱਖ ਕੀ ਹੁੰਦੀ ਹੈ, ਨਹੀਂ ਤੇ ਪਤਾ ਨਹੀਂ ਚਲਣਾ ਸੀ। ਇਸ ਭੁੱਖ ਕਰਕੇ ਵੀ ਮੇਰੇ ਅੰਦਰਲੇ ਦਰਵਾਜ਼ੇ ਕੁਝ ਖੁਲ੍ਹੇ ਹਨ। ਜੋ ਅਨੁਭਵ ਮੈਨੂੰ ਹੋਇਆ ਹੈ, ਇਹ ਬਿਨਾਂ ਭੁੱਖਿਆਂ ਨਹੀਂ ਹੋਣਾ ਸੀ।' ਰੋਂਦਿਆਂ ਰੋਂਦਿਆਂ ਹਸਨ ਕਹਿੰਦਾ, 'ਐ ਖ਼ੁਦਾ ਤੂੰ, ਇਤਨਾ ਦਿਆਲੂ ਹੈ, ਇਤਨਾ ਕ੍ਰਿਪਾਲੂ ਹੈ, ਇਸ ਭੁੱਖ ਦੇ ਵਿਚ ਵੀ ਇਤਨਾ ਗਿਆਨ ਛੁਪਾ ਕੇ ਤੂੰ ਰੱਖਿਆ। ਤੇਰਾ ਲੱਖ-ਲੱਖ ਸ਼ੁਕਰਾਨਾ, ਇਸਦੀ ਲੋੜ ਸੀ।' ਸ਼ਾਇਦ ਇਸੇ ਅਵਸਥਾ ਵਿਚ ਧੰਨ ਗੁਰੂ ਨਾਨਕ ਦੇਵ ਜੀ ਨੇ ਆਖਿਆ :—

ਕੇਤਿਆ ਦੂਖ ਭੂਖ ਸਦ ਮਾਰ॥
ਏਹਿ ਭਿ ਦਾਤਿ ਤੇਰੀ ਦਾਤਾਰ॥

(ਜਪੁਜੀ ਸਾਹਿਬ, ਅੰਕ 5)

ਐ ਦਾਤਾਰ, ਅਨੰਤ ਦਾਤਾਂ ਵਿਚੋਂ ਇਹ ਵੀ ਤੇਰੀ ਇਕ ਦਾਤ ਹੈ, ਤੇਰੀ ਕਰੋਪੀ ਨਹੀਂ ਹੈ।

ਹਸਨ ਨੇ ਖ਼ੁਦਾ ਦਾ ਸ਼ੁਕਰ ਕੀਤਾ, ਪਰ ਖਲੀਫੇ ਗੁੱਸੇ ਨਾਲ ਭਰ ਗਏ ਤੇ ਉਸ ਤੋਹਫੇ ਤੋਂ ਵਾਂਝੇ ਰਹਿ ਗਏ, ਜੋ ਭੁੱਖ ਦੇ ਬਹਾਨੇ ਮਿਲਣਾ ਸੀ। ਦਰਅਸਲ ਮਨੁੱਖ ਨੂੰ ਪਤਾ ਹੀ ਨਹੀਂ ਹੁੰਦਾ ਕਿ ਮੇਰੀ ਲੋੜ ਹੈ। ਇਕ ਮਾਂ ਨੂੰ ਪਤਾ ਹੈ ਕਿ ਇਸ ਬੱਚੇ ਦੀ ਕੀ ਲੋੜ ਹੈ ? ਲੇਕਿਨ ਬੱਚਾ ਅੱਗ ਦੇ ਵਿਚ ਹੱਥ ਪਾਉਣਾ ਚਾਹੁੰਦਾ ਹੈ, ਸੱਪ ਦੇ ਮੂੰਹ ਵਿਚ ਉਂਗਲ ਪਾਉਣੀ ਚਾਹੁੰਦਾ ਹੈ :–

**ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰਿ ਮੇਲੈ॥**

(ਮਲਾਰ ਮ. ੫, ਅੰਕ 1266)

ਮਾਂ ਉਸ ਦੇ ਹੱਥਾਂ ਨੂੰ ਪਕੜਦੀ ਹੈ, ਜਦੋਂ ਉਹ ਜ਼ਿੱਦ 'ਤੇ ਆਉਂਦਾ ਹੈ ਤੇ ਰੋਂਦਾ ਹੈ ਤੇ ਜ਼ਬਰਦਸਤੀ ਅੱਗ ਵਿਚ ਹੱਥ ਪਾਉਣਾ ਚਾਹੁੰਦਾ ਹੈ, ਹੋ ਸਕਦਾ ਹੈ ਕਿ ਥੱਪੜ ਵੀ ਮਾਰ ਦੇਵੇ। ਇਹ ਬੱਚਾ ਮਾਂ ਨੂੰ ਦੁਸ਼ਮਣ ਸਮਝ ਬੈਠਦਾ ਹੈ ਅੰਦਰੋਂ। ਇਸ ਤਰ੍ਹਾਂ ਦੇ ਥੱਪੜ ਜਦ ਆਮ ਮਨੁੱਖਾਂ ਨੂੰ ਪੈਂਦੇ ਹਨ, ਲੋਕੀਂ ਗੁਰੂ ਨੂੰ, ਪ੍ਰਮਾਤਮਾ ਨੂੰ ਦੁਸ਼ਮਣ ਸਮਝ ਲੱਗ ਪੈਂਦੇ ਹਨ, ਇਹ ਕੋਈ ਸੱਜਣ ਨਹੀਂ, ਐਨੇ ਥੱਪੜ ? ਤੇ ਕੌਣ ਦੱਸਦਾ ਹੈ ਕਿ ਜੇ ਤੂੰ ਅੱਗ 'ਚ ਹੱਥ ਪਾਉਂਦਾ ਤਾਂ ਤੇਰਾ ਕੀ ਹਾਲ ਹੋ ਜਾਣਾ ਸੀ। ਉਹ ਵਸਤੂ ਅਗਰ ਤੈਨੂੰ ਪ੍ਰਾਪਤ ਹੁੰਦੀ, ਜਿਸ ਲਈ ਤੂੰ ਤੜਪ ਰਿਹੈਂ, ਇਹ ਤੇਰੇ ਲਈ ਅੱਗ ਸਾਬਤ ਹੋਣੀ ਸੀ। ਤੂੰ ਬਰਬਾਦ ਹੋ ਜਾਣਾ ਸੀ। ਮਾਂ ਐਸਾ ਨਹੀਂ ਕਰ ਸਕਦੀ। ਤੈਨੂੰ ਰੋਂਦਾ ਹੋਇਆ ਦੇਖ ਸਕਦੀ ਹੈ, ਤੈਨੂੰ ਤਬਾਹ ਹੁੰਦਾ ਨਹੀਂ ਦੇਖ ਸਕਦੀ। ਤੈਨੂੰ ਕੁਰਲਾਉਂਦਾ ਹੋਇਆ ਰੱਬ ਦੇਖ ਸਕਦਾ ਹੈ, ਤੈਨੂੰ ਮਿਟਦਾ ਹੋਇਆ ਨਹੀਂ ਦੇਖ ਸਕਦਾ। ਉਹ ਵੀ ਮਮਤਾ ਦੇ ਨਾਲ ਭਰਿਆ ਹੋਇਆ ਹੈ। ਇਹ ਗੱਲ ਵੱਖਰੀ ਹੈ ਕਿ ਤੂੰ ਗਿਲਿਆਂ ਨਾਲ ਭਰ ਜਾਏਂ।

ਦੂਸਰਾ, ਕ੍ਰਿਤ-ਕਰਮ ਜੋ ਪ੍ਰਮਾਤਮਾ ਦਾ ਇਕ ਨਿਯਮ ਹੈ, ਅਗਰ ਉਹ ਕਿਸੇ ਵੀ ਪ੍ਰਾਰਥਨਾ, ਅਰਜ਼ੋਈ ਨਾਲ ਮਿਟ ਸਕਦਾ ਤਾਂ ਇਸ ਦਾ ਮਤਲਬ ਪ੍ਰਮਾਤਮਾ ਦਾ ਵਿਧਾਨ ਮਿਟਾਇਆ ਜਾ ਸਕਦਾ, ਉਸ ਦੇ ਨਿਯਮ ਨੂੰ ਤੋੜਿਆ ਜਾ ਸਕਦਾ। ਉਹ ਆਪ ਭਾਵੇਂ ਅਟੱਲ ਹੋਵੇਗਾ, ਪਰ ਉਸਦਾ ਨਿਯਮ ਅਟੱਲ ਹੈ। ਨਹੀਂ ਤ੍ਰਿਲੋਚਨ ਜੀ ਕਹਿੰਦੇ ਹਨ ਕਿ ਤੇਰਾ ਨਿਯਮ ਵੀ ਅਟੱਲ ਹੈ। ਹੇ ਘਰ ਵਾਲੀ ! ਪੂਰਬਲਾ ਕ੍ਰਿਤ-ਕਰਮ ਨਹੀਂ ਮਿਟਦਾ, ਭੋਗਣਾ ਪੈਂਦਾ ਹੈ, ਲਾਜ਼ਮੀ ਭੋਗਣਾ ਪੈਂਦਾ ਹੈ।

❏❏❏

# 7

ਭਗਤ ਤ੍ਰਿਲੋਚਨ ਜੀ ਕਹਿੰਦੇ ਹਨ ਕਿ ਤੇਰਾ ਨਿਯਮ ਵੀ ਅਟੱਲ ਹੈ:—

**ਪੂਰਬਲੋ ਕ੍ਰਿਤ ਕਰਮੁ ਨਾ ਮਿਟੈ ਰੀ ਘਰ ਗੇਹਣਿ**
**ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ॥**

(ਸ੍ਰੀ ਗੁ ਗ੍ਰੰ ਸਾ, ਅੰਕ 695)

ਪੂਰਬਲਾ ਕ੍ਰਿਤ ਕਰਮ ਨਹੀਂ ਮਿਟਦਾ। ਭੋਗਣਾ ਪੈਂਦਾ, ਲਾਜ਼ਮੀ ਭੋਗਣਾ ਪੈਂਦਾ ਹੈ। ਬਾਜਰਾ ਬੀਜਿਆ ਈ ਤੇ ਬਾਜਰਾ ਹੀ ਵੱਢਣਾ ਪਏਗਾ। ਕਿੱਕਰਾਂ ਦੇ ਬੂਟੇ ਲਾਏ ਹਨ ਤਾਂ ਅੰਬ ਨਹੀਂ ਮਿਲਣਗੇ। ਅੰਬ ਜੇ ਤੈਨੂੰ ਚਾਹੀਦਾ ਹੈ ਤਾਂ ਤੂੰ ਅੰਬਾਂ ਦੇ ਬੂਟੇ ਲਾ। ਉਹ ਜੋ ਆਪ ਸੱਚਾ ਹੈ, ਜਿਸ ਦਾ ਦਰਬਾਰ ਸੱਚਾ ਹੈ, ਉਥੇ ਮਨੁੱਖ ਦੇ ਕਰਮਾਂ ਦੀ ਹੀ ਵਿਚਾਰ ਹੁੰਦੀ ਹੈ।



ਇਸ ਕਰਮ ਨੂੰ ਦੋ ਹਿੱਸਿਆਂ ਵਿਚ ਵੰਡਦੇ ਹਨ - ਦੁਕ੍ਰਿਤ ਤੇ ਸੁਕ੍ਰਿਤ। ਫਿਰ ਇਨ੍ਹਾਂ ਨੂੰ ਦੋ ਹਿੱਸਿਆਂ ਵਿਚ ਵੰਡਦੇ ਹਨ - **ਕਿਰਤ ਅਤੇ ਕੀਰਤੀ, ਕਰਮ ਕਿਰਤ ਤੇ ਕਰਮ ਕਿਰਤੀ।** ਇਸ ਨੂੰ ਇੰਜ ਖੁਲਾਸੇ ਵਿਚ ਕਹਿ ਦਿਓ **ਕਰਮ ਧੰਦਾ ਤੇ ਕਰਮ ਧਰਮ। ਕਰਮ ਧੰਦਾ,** ਜੋ ਸੰਸਾਰ ਵਿਚ ਉੱਨਤ ਕਰ ਦੇਵੇ। **ਕਰਮ ਧਰਮ ਜੋ ਨਿਰੰਕਾਰ ਦੇ ਨੇੜੇ ਲੈ ਜਾਵੇ।** ਆਪਣੇ ਕਰਮ ਨਾਲ ਮਨੁੱਖ ਨੇ ਸੰਸਾਰ ਵਿਚ ਬਹੁਤ ਉੱਨਤੀ ਕੀਤੀ। ਪੈਦਲ ਚਲਦਾ ਸੀ, ਫਿਰ ਬੈਲ ਗੱਡੀਆਂ ਆਈਆਂ, ਟਾਂਗੇ ਆਏ, ਮੋਟਰਾਂ ਆਈਆਂ। ਅੱਜ ਆਵਾਜ਼ ਨਾਲੋਂ ਤੇਜ਼ ਚਲਣ ਵਾਲੇ ਜਹਾਜ਼ ਤਿਆਰ ਕਰ ਲਏ ਹਨ। ਪ੍ਰਾਚੀਨ ਜ਼ਮਾਨੇ ਵਿਚ ਇਹ ਆਪਣਾ ਤਨ, ਦਰਖ਼ਤਾਂ ਦੀਆਂ ਛਿੱਲਾਂ ਤੇ ਪੱਤਿਆਂ ਨਾਲ ਢੱਕਦਾ ਸੀ, ਫਿਰ ਸੂਤੀ ਕਪੜਿਆਂ ਨੂੰ ਜਨਮ ਦਿੱਤਾ, ਊਨੀ ਕਪੜਿਆਂ ਨੂੰ ਜਨਮ ਦਿੱਤਾ। ਅੱਜ ਹਜ਼ਾਰਾਂ ਕਿਸਮ ਦੇ ਕਪੜਿਆਂ ਦਾ ਜਨਮ ਦਾਤਾ ਤੇ ਹਜ਼ਾਰਾਂ ਮਿੱਲਾਂ, ਪਤਾ ਨਹੀਂ ਕਿਤਨਾ ਕਪੜਾ ਉਗਲ ਰਹੀਆਂ ਹਨ। ਇਸੇ ਤਰੀਕੇ ਨਾਲ ਮਨੁੱਖ ਆਪਣੀ ਹਿਫ਼ਾਜ਼ਤ ਹੱਥਾਂ ਨਾਲ ਕਰਦਾ ਸੀ। ਵੱਧ ਤੋਂ ਵੱਧ ਕਿਤੇ ਨਾਖੁਨ ਦੀ ਲੋੜ ਪੈ ਜਾਂਦੀ ਸੀ,

ਦੰਦਾਂ ਦੀ ਲੋੜ ਪੈ ਜਾਂਦੀ ਸੀ, ਪਰ ਪਸ਼ੂਆਂ ਦੇ ਮੁਕਾਬਲੇ ਮਨੁੱਖ ਦੇ ਨਾਖੁਨ ਤੇ ਦੰਦ ਕਮਜ਼ੋਰ ਸਨ, ਮਨੁੱਖ ਨੂੰ ਲਾਠੀ ਚੁੱਕਣੀ ਪੈ ਗਈ। ਤੀਰ ਕਮਾਨ ਬਣਾਉਣੀ ਪੈ ਗਈ। ਤਲਵਾਰ ਆਈ, ਬੰਦੂਕ ਆਈ, ਤੋਪ ਆਈ, ਟੈਂਕ ਆਏ ਤੇ ਅੱਜ ਬੰਦਾ ਹਾਈਡਰੋਜਨ ਬੰਬ ਤੋਂ ਵੀ ਅੱਗੇ ਚਲਾ ਗਿਆ, ਪਰ ਚਲਿਆ ਤਾਂ ਨਾਖੁਨ ਤੋਂ ਹੀ ਸੀ। ਰੁੱਖਾਂ ਥੱਲੇ, ਪਹਾੜਾਂ ਦੀਆਂ ਕੰਦਰਾਂ ਵਿਚ ਆਪਣੀ ਜ਼ਿੰਦਗੀ ਬਤੀਤ ਕਰਦਾ ਸੀ। ਸਹਿਜੇ-ਸਹਿਜੇ ਇਸ ਨੇ ਝੁੱਗੀਆਂ ਬਣਾਈਆਂ। ਫਿਰ ਕੱਚੇ ਮਿੱਟੀ ਦੇ ਮਕਾਨ ਬਣਾਉਣੇ ਸ਼ੁਰੂ ਕੀਤੇ। ਫਿਰ ਇਸ ਨੇ ਇੱਟਾਂ ਨੂੰ ਪਕਾਇਆ। ਅੱਜ ਫਲਕ-ਬੋਸ ਇਮਾਰਤਾਂ ਦਾ ਮਨੁੱਖ ਮਾਲਕ ਹੈ। ਬਾਹਰੂਨੀ ਕਰਮ ਨਾਲ ਤਾਂ ਮਨੁੱਖ ਨੇ ਹਰ ਪੱਖੋਂ ਬਹੁਤ ਤਰੱਕੀ ਕੀਤੀ ਹੈ, ਪਰ ਇਹ ਕਰਮ-ਧਰਮ ਵਿਚ ਬਹੁਤ ਪਛੜ ਗਿਆ।

ਜਪੁਜੀ ਸਾਹਿਬ ਦੇ ਅੰਤ ਵਿਚ ਗੁਰੂ ਨਾਨਕ ਸਾਹਿਬ ਜ਼ਿਕਰ ਕਰਦੇ ਹਨ :—

**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥**

ਆਪਣੇ ਕਰਮ ਨਾਲ ਕੋਈ ਪ੍ਰਮਾਤਮਾ ਦੇ ਬਹੁਤ ਨੇੜੇ ਤੇ ਕੋਈ ਬਹੁਤ ਦੂਰ ਚਲਾ ਗਿਆ। ਦੂਰ ਲੈ ਗਏ ਹਨ ਕਰਮ ਤੇ ਨੇੜੇ ਲੈ ਗਏ ਹਨ ਕਰਮ। ਪ੍ਰਮਾਤਮਾ ਦੇ ਨੇੜੇ ਹੋਣਾ ਕੀ ਹੈ ? ਪ੍ਰਕਾਸ਼ ਦੇ ਨੇੜੇ ਹੋਣਾ। ਪ੍ਰਮਾਤਮਾ ਦੇ ਨੇੜੇ ਹੋਣਾ ਕੀ ਹੈ ? ਅਨੰਦ ਦੇ ਨੇੜੇ ਹੋਣਾ। ਪ੍ਰਮਾਤਮਾ ਤੋਂ ਦੂਰ ਹੋਣਾ ਕੀ ਹੈ ? ਦੁੱਖਾਂ ਦੇ ਨੇੜੇ ਹੋਣਾ, ਵਿਕਾਰਾਂ ਦੇ ਨੇੜੇ ਹੋਣਾ। ਇਹ ਦੂਰੀ, ਇਹ ਨੇੜਤਾ, ਪਾਤਸ਼ਾਹ ਕਹਿੰਦੇ ਹਨ ਕਰਮਾਂ 'ਤੇ ਖੜ੍ਹੀ ਹੈ।

ਹੁਣ ਥੋੜ੍ਹਾ ਜਿਹਾ ਮੈਂ ਖੁਲਾਸਾ ਕਰ ਦਿਆਂ। ਕਰਮ ਦੋ ਹਿੱਸਿਆਂ ਵਿਚ ਵੰਡੇ ਜਾਂਦੇ ਹਨ ਅਤੇ ਕਰਮ ਤਿੰਨ ਪ੍ਰਕਾਰ ਦੇ ਕੀਤੇ ਜਾਂਦੇ ਹਨ —

1. ਸਰੀਰਕ ਕਰਮ — ਸਰੀਰ ਨਾਲ ਕਰਨਾ
2. ਮਾਨਸਿਕ ਕਰਮ — ਮਨ ਨਾਲ ਸੋਚਣਾ
3. ਵਾਚਕ ਕਰਮ। — ਰਸਨਾ ਨਾਲ ਬੋਲਣਾ

ਕਈ ਦਫ਼ਾ ਐਸਾ ਹੁੰਦਾ ਹੈ ਮਨ ਜੋ ਸੋਚ ਰਿਹਾ ਹੁੰਦਾ ਹੈ, ਜ਼ਬਾਨ ਉਹ ਨਹੀਂ ਬੋਲਦੀ ਅਤੇ ਜ਼ਬਾਨ ਜੋ ਕੁਝ ਬੋਲਦੀ ਹੈ, ਤਨ ਉਹ ਕੁਝ ਨਹੀਂ ਕਰਦਾ। ਇਨ੍ਹਾਂ ਤਿੰਨਾਂ ਕਰਮਾਂ ਦਾ ਆਪਸ ਵਿਚ ਕਈ ਦਫ਼ਾ ਤਾਲ-ਮੇਲ ਨਹੀਂ ਬੈਠਦਾ। ਜੈਸੇ ਤਨ ਕਰਕੇ ਕੋਈ ਗੁਰਦੁਆਰੇ ਆ ਜਾਏ, ਲਾਜ਼ਮੀ ਨਹੀਂ ਕਿ ਮਨ ਕਰਕੇ ਵੀ ਆ ਰਿਹਾ ਹੋਵੇ ਅਤੇ ਲਾਜ਼ਮੀ ਨਹੀਂ ਉਸਦੀ ਜ਼ਬਾਨ ਵੀ ਸਿਫਤੋਂ ਸਲਾਹ ਕਰ

ਰਹੀ ਹੋਵੇ ਪ੍ਰਭੂ ਦੀ। ਤਨ ਕਰਕੇ ਕੋਈ ਸੇਵਾ ਕਰ ਰਿਹਾ, ਸਰੀਰਕ ਕਰਮ, ਲਾਜ਼ਮੀ ਨਹੀਂ ਮਨ ਵੀ ਉਸ ਦੀ ਸੇਵਾ ਵਿਚ ਹੋਵੇ। ਇਹ ਤਿੰਨੇ ਕਰਮ ਕਈ ਦਫ਼ਾ ਖੰਡਤ ਹੁੰਦੇ ਹਨ। ਤਨ ਕਿਸੇ ਥਾਂ 'ਤੇ ਮਨ ਕਿਸੇ ਥਾਂ 'ਤੇ ਤੇ ਜ਼ਬਾਨ ਕੁਝ ਹੋਰ ਪਈ ਬੋਲਦੀ ਹੈ। ਜਿਥੇ ਤਨ, ਮਨ ਤੇ ਬੋਲ ਯਕਸਾਂ (ਇਕ ਮਿਕ) ਹੋ ਜਾਣ, ਕਹਿੰਦੇ ਹਨ ਉਸ ਕਰਮ ਵਿਚ ਤਾਕਤ ਬੜੀ ਆ ਜਾਂਦੀ ਹੈ, ਸ਼ਕਤੀ ਬੜੀ ਆ ਜਾਂਦੀ ਹੈ। ਉਹ ਕਰਮ ਸ਼ੁੱਭ ਹੋਵੇ ਚਾਹੇ ਅਸ਼ੁੱਭ ਹੋਵੇ। ਇਹ ਜੋ ਤਿੰਨ ਤਰ੍ਹਾਂ ਦੇ ਕਰਮ ਬੰਦਾ ਆਪਣੀ ਹੋਂਦ ਤੋਂ ਕਰਦਾ ਹੈ, ਇਨ੍ਹਾਂ ਨੂੰ ਦੋ ਹਿਸਿਆਂ ਵਿਚ ਵੰਡਿਆ ਜਾ ਸਕਦਾ ਹੈ –

1. ਕਰਮ ਕੀਰਤ
2. ਕਰਮ ਕਿਰਤ ਜਾਂ ਕਰਮ ਧੰਦਾ।

ਮਹਾਰਾਜ ਕਹਿੰਦੇ ਹਨ ਜੋ ਕਰਮ ਧਰਮ ਦਿਖਾਈ ਦਿੰਦੇ ਹਨ, ਉਹ ਧਰਮ ਨਹੀਂ ਹੈ। ਹੋਵਨ ਕੁਝ ਤੇ ਦਿਖਾਈ ਕੁਝ ਹੋਵੇ, ਉਸਨੂੰ ਕਹਿੰਦੇ ਹਨ ਇਹ ਤਾਂ ਖੰਡ ਖੰਡ ਹੈ। ਇਸਨੂੰ ਇਕ ਸ਼ਬਦ ਵਿਚ ਬਿਆਨ ਕਰਦੇ ਹਨ - **ਪਾਖੰਡ**। ਜਿਹੜਾ ਕਰਮ ਸਰੀਰ ਦੇ ਰਾਹੀਂ ਪ੍ਰਗਟ ਹੋ ਰਿਹਾ, ਲਾਜ਼ਮੀ ਨਹੀਂ ਮਨ ਉਸ ਨਾਲ ਸਹਿਮਤ ਹੋਵੇ। ਦੋ-ਚਾਰ ਸ਼ਬਦ ਮੈਂ ਗੁਰਬਾਣੀ ਦੀ ਰੋਸ਼ਨੀ ਵਿਚ ਕਹਿੱਣ ਲੱਗਾਂ। ਕਈ ਦਫ਼ਾ ਮੱਥਾ ਟੇਕਣਾ ਵੀ ਪਾਖੰਡ ਹੋ ਸਕਦਾ ਹੈ, ਕਈ ਦਫ਼ਾ ਕੀਰਤਨ ਕਰਨਾ ਵੀ ਪਾਖੰਡ ਹੋ ਸਕਦਾ ਹੈ, ਕਥਾ ਵੀ ਪਾਖੰਡ ਹੋ ਸਕਦੀ ਹੈ ਤੇ ਮਹਾਰਾਜ ਆਪ ਕਹਿੰਦੇ ਹਨ ਪਾਠ-ਪੂਜਾ ਵੀ ਪਾਖੰਡ ਹੋ ਸਕਦਾ ਹੈ। ਮੱਥਾ ਟੇਕ ਰਿਹਾ ਹੈ, ਪਰ ਮਨ ਇਰਾਦੇ ਨਾਲ ਸਹਿਮਤ ਨਹੀਂ। ਸਿਰ ਝੁੱਕ ਰਿਹਾ ਹੈ, ਮਨ ਝੁਕਦਾ ਹੀ ਨਹੀਂ। ਝੁੱਕਣ ਦਾ ਮਤਲਬ ਹੈ ਆਪਣੇ ਆਪ ਨੂੰ ਸਮਰਪਿਤ ਕਰਨਾ। ਇਹਦਾ ਮਤਲਬ ਹੁੰਦਾ ਤੈਨੂੰ ਅਸੀਂ ਕਬੂਲ ਕਰਦੇ ਹਾਂ, ਪ੍ਰਵਾਨ ਕਰਦੇ ਹਾਂ। ਪਾਤਸ਼ਾਹ ਦੀ ਬਾਣੀ 'ਚੋਂ ਮੈਂ ਇਕ ਉਦਾਹਰਣ ਦਿਆਂ :–

ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ॥
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥
ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥
ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥
ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥

(ਮ. ੩, ਅੰਕ 554)

ਜਿਸ ਸ਼ਰਾਬ ਦੇ ਪੀਤਿਆਂ ਸੱਚਾਈ ਵਿਚ ਅੰਤਰਾ ਖੜ੍ਹਾ ਹੋ ਜਾਂਦਾ ਹੈ

ਅਤੇ ਮਨੁੱਖ ਦੀ ਮਤ ਮਾਰੀ ਜਾਂਦੀ ਹੈ। ਇਹ ਤਾਂ ਹੋਸ਼ਾ ਨਸ਼ਾ। ਹੁਣ ਇਸ ਪੰਗਤੀ ਨੂੰ ਕੋਈ ਮੱਥਾ ਟੇਕ ਰਿਹਾ ਹੋਵੇ ਅਤੇ ਫਿਰ ਸ਼ਰਾਬ ਵੀ ਪੀਵੇ, ਇਹ ਫਿਰ ਮੱਥਾ ਟੇਕਣਾ ਪਾਖੰਡ ਹੈ, ਬਿਲਕੁਲ ਪਾਖੰਡ :—

**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥3॥**

(ਆਸਾ ਸੇਖ ਫਰੀਦ ਜੀਉ ਕੀ ਬਾਣੀ, ਅੰਕ 488)

ਰਸਨਾ ਤੇ ਕਦੀ ਮਿਥਿਆ ਵਾਕ ਨਾ ਆਵੈ :

**ਮਿਥਿਆ ਨਾਹੀ ਰਸਨਾ ਪਰਸ॥**

(ਸੁਖਮਨੀ ਸਾਹਿਬ ਅੰਕ 274)

ਹੁਣ ਇਹ ਬੋਲ ਨੇ ਗੁਰੂ ਗ੍ਰੰਥ ਸਾਹਿਬ ਦੇ ਤੇ ਕੋਈ ਮੱਥਾ ਟੇਕ ਰਿਹਾ ਹੋਵੇ ਤੇ ਫਿਰ ਵੀ ਸਾਰਾ ਦਿਨ ਮਿਥਿਆ (ਝੂਠ) ਬੋਲੇ। ਇਹ ਮੱਥਾ ਟੇਕਣਾ ਪਾਖੰਡ ਨਹੀਂ ਤੇ ਹੋਰ ਕੀ ਹੈ :—

**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥**
**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥**

(ਮ. ੧, ਅੰਕ 470)

ਹਿਰਨਾਂ ਦਾ ਸ਼ਿਕਾਰ ਕਰਦੇ ਨੇ ਸ਼ਿਕਾਰੀ ਤੇ ਝੁਕ ਕੇ ਵਾਰ ਕਰਦੇ ਨੇ ਤੇ ਕਿਆ ਹਿਰਨ ਨੂੰ ਮੱਥਾ ਟੇਕਦੇ ਹਨ ? ਨਹੀਂ, ਹਿਰਨ ਨੂੰ ਮਾਰਨ ਲਈ ਝੁਕੇ ਹਨ। ਗੁਰੂ ਨੂੰ ਕੋਈ ਮੱਥਾ ਟੇਕ ਰਿਹਾ ਹੈ, ਗੁਰੂ ਦੀ ਗੱਲ ਮੰਨਣ ਨੂੰ ਨਹੀਂ, ਆਪਣੀ ਗੱਲ ਗੁਰੂ ਨੂੰ ਮਨਾਉਣ ਲਈ। ਇਹ ਤਾਂ ਝੁਕਣਾ ਪਾਖੰਡ ਹੋ ਗਿਆ। ਝੁਕਣਾ ਤਾਂ ਇਹ ਹੁੰਦਾ, ਹੇ ਗੁਰੂ ! ਤੇਰੀ ਗੱਲ ਕਬੂਲ। ਇਹ ਤਾਂ ਇਸ ਵਾਸਤੇ ਝੁਕ ਰਿਹੈ ਹੈ ਗੁਰੂ ਤੂੰ ਮੇਰੀ ਗੱਲ ਕਬੂਲ ਕਰ, ਇਸ ਵਾਸਤੇ ਤੇਰੇ ਅੱਗੇ ਝੁਕ ਰਿਹੈਂ ਤੇ ਜੇ ਨਹੀਂ ਕਬੂਲ ਕਰੇਂਗਾ ਤਾਂ ਫਿਰ ਮੈਂ ਕੋਈ ਹੋਰ ਘਰ ਦੇਖਾਂਗਾ। ਜਿਹੜਾ ਗੁਰੂ ਮਨੁੱਖ ਦੇ ਖਿਆਲਾਂ ਨਾਲ ਹੀ ਸਹਿਮਤ ਹੋ ਜਾਏ, ਯਕੀਨ ਜਾਣੋ ਉਹ ਮਨੁੱਖ ਨਾਲੋਂ ਉੱਚਾ ਨਹੀਂ। ਅਕਸਰ ਦੁਨੀਆਂ ਵਿਚ ਬਹੁਤ ਸਾਰੇ ਬਣੇ ਹੋਏ ਗੁਰੂ ਉਸੇ ਤਲ 'ਤੇ ਆ ਕੇ ਖੜ੍ਹੇ ਹੋ ਜਾਂਦੇ ਹਨ, ਜਿਸ ਤਲ 'ਤੇ ਆਮ ਮਨੁੱਖਤਾ ਖੜ੍ਹੀ ਹੈ ਤਾਂ ਕਿ ਤਾਲ-ਮੇਲ ਬੈਠ ਜਾਏ। ਇਹੀ ਕਾਰਨ ਹੈ ਕਿ ਧਰਮ ਦੇ ਨਾਂ 'ਤੇ ਦੁਨੀਆਂ ਵਿਚ ਬਹੁਤ ਵੱਡਾ ਪਾਖੰਡ ਚੱਲਦਾ ਹੈ।

ਮੈਨੂੰ ਕੁਝ ਸਮੇਂ ਤੱਕ ਇਸ ਗੱਲ ਦਾ ਥੋੜ੍ਹਾ ਜਿਹਾ ਮਾਣ ਰਿਹੈ ਕਿ ਆਪਾਂ ਸਵੇਰੇ ਵੀ ਗੁਰੂ ਦੀ ਸੰਗਤ ਕਰਦੇ ਹਾਂ, ਸ਼ਾਮੀਂ ਵੀ ਕਰਦੇ ਹਾਂ। ਗੁਰਬਾਣੀ ਪੜ੍ਹਦੇ ਹਾਂ, ਫਿਰ ਸੁਣਾਂਦੇ ਹਾਂ ਤੇ ਹੁਣ ਬਾਬਾ ਸਾਨੂੰ ਨਹੀਂ ਬਖਸ਼ੇਗਾ ਤਾਂ ਫਿਰ ਹੋਰ ਕਿਸ ਨੂੰ ਬਖਸ਼ੇਗਾ ? ਤੀਰਥਾਂ ਦੇ ਦਰਸ਼ਨ ਵੀ ਕਰਦੇ ਹਾਂ ਤੇ ਉਥੇ ਕਥਾ ਵੀ ਕਰਦੇ ਹਾਂ। ਦਾਸ ਪਾਠ ਕਰ ਰਿਹਾ ਸੀ ਤੇ ਅੱਗੋਂ ਇਹ ਤੁੱਕ ਆ ਗਈ :—

**ਜਉ ਜਾਨੈ ਹਉ ਭਗਤੁ ਗਿਆਨੀ॥**
**ਆਗੈ ਠਾਕੁਰਿ ਤਿਲੁ ਨਹੀ ਮਾਨੀ॥**
**ਜਉ ਜਾਨੈ ਮੈ ਕਥਨੀ ਕਰਤਾ॥**
**ਬਿਆਪਾਰੀ ਬਸੁਧਾ ਜਿਉ ਫਿਰਤਾ॥**

(ਗਉੜੀ ਬਾਵਨ ਅਖਰੀ ਮ. ੫, ਅੰਕ 255)

**ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥**
**ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥98॥**

(ਕਬੀਰ ਅੰਕ 1369)

ਦੂਜੇ ਨੂੰ ਪ੍ਰਮਾਤਮਾ ਦੀ ਗੱਲ ਸੁਣਾਉਣ ਵਾਲੇ, ਉਪਦੇਸ਼ ਦੇਣ ਵਾਲੇ, ਕਬੀਰ ਕਹਿੰਦੇ ਹਨ ਤੇਰੇ ਮੂੰਹ ਵਿਚ ਮਿੱਟੀ। ਕਿਉਂ ? ਜਿਸ ਪ੍ਰਮਾਤਮਾ ਦੀ ਤੂੰ ਗੱਲ ਕਰ ਰਿਹਾ ਹੈਂ, ਉਸ 'ਤੇ ਤੈਨੂੰ ਭਰੋਸਾ ਨਹੀ ਹੈ, ਪਰ ਗੱਲ ਕਰ ਰਿਹਾ ਹੈਂ, ਜਿਹੜੀ ਗੱਲ ਕਰਕੇ ਤੈਨੂੰ ਆਪ ਸੁਆਦ ਨਹੀਂ ਆਇਆ, ਸੁਣ ਕੇ ਵੀ ਕਿਸੇ ਨੂੰ ਨਹੀਂ ਆਵੇਗਾ। ਆਪਣੇ ਮੂੰਹ 'ਚੋਂ ਐਵੇਂ ਰੇਤ ਕੱਢ ਰਿਹਾ ਹੈਂ ਤੇ ਕਿਸੇ ਦੇ ਕੰਨਾਂ ਵਿਚ ਪਾ ਰਿਹਾ ਹੈਂ। ਪੰਜ-ਸੱਤ ਸਾਲ ਦਾ ਜੋ ਬਣਿਆ ਹੋਇਆ ਮੇਰਾ ਮਾਣ ਸੀ, ਸਭ ਚਕਨਾਚੂਰ ਹੋ ਗਿਆ। ਕਥਾ ਕਰਨ ਨਾਲ ਗੱਲ ਨਹੀਂ ਬਣਦੀ। ਇਸ ਨੂੰ ਕਿਤੇ ਕੋਈ ਫੋਕੀ ਨਿਰਮਾਣਤਾ ਵੀ ਨਾ ਲੈ ਲੈਣਾ, ਫੋਕੀ ਨਿਰਮਾਣਤਾ ਮੈਂ ਪਾਖੰਡ ਕਹਿੰਦਾ ਹੁੰਦਾ ਹਾਂ ਅਤੇ ਤੁਹਾਡੇ ਅੰਦਰ ਨਿਰਾਸ਼ਾ ਵੀ ਨਾ ਪੈਦਾ ਹੋਵੇ। ਇਸ ਵਾਸਤੇ :—

*ਕੁਝ ਐਸੀ ਭੀ ਹਕੀਕਤੇਂ ਹੈਂ ਜਿਸੇ ਪਾਬੰਦਿ-ਹਯਾਤ ਚਾਹਤਾ ਹੂੰ।*

ਉਸਤਾਦ ਹਾਲੀ ਕਹਿੰਦੇ ਹਨ, 'ਮੇਰੀ ਜ਼ਿੰਦਗੀ ਦੀਆਂ ਕੁਝ ਐਸੀਆਂ ਵੀ ਸਚਾਈਆਂ ਹਨ, ਜਿਨ੍ਹਾਂ ਨੂੰ ਮੈਂ ਢੱਕ ਕੇ ਰੱਖਣਾ ਚਾਹੁੰਦਾ ਹਾਂ। ਹਯਾਤ ਕਹਿੰਦੇ ਹਨ ਪਰਦੇ ਨੂੰ। ਪਰਦਾ ਉਧੜ ਜਾਏਗਾ, ਮੇਰੀ ਬੇਇੱਜ਼ਤੀ ਨਹੀਂ, ਪਰਦਾ ਉਧੜ ਜਾਏਗਾ ਤਾਂ ਕਿਤੇ ਲੋਕੀ ਰੱਬ ਤੋਂ ਨਿਰਾਸ਼ ਨਾ ਹੋ ਜਾਣ। ਇਸ ਵਾਸਤੇ ਮੈਂ ਸਾਰੀ

ਗੱਲ ਨਹੀਂ ਕਹਿੰਦਾ। ਪੁੱਛਿਆ ਹੋਣਾ ਕਿਸੇ ਨੇ ਅਸਲੀਅਤ ਬਾਰੇ ਬਈ ਹਾਲੀ ਜੀ, ਇਤਨੀਆਂ ਗਿਆਨ ਦੀਆਂ ਗੱਲਾਂ ਕਰਦੇ ਹੋ, ਤੁਹਾਡੇ ਆਪਣੀ ਮਨ ਦੀ ਕੀ ਹਾਲਤ ਹੈ ? ਪਰਦਾ ਇਸੇ ਕਰਕੇ ਮੈਂ ਚਾਹੁੰਦਾ ਹਾਂ ਕਿ ਸਾਰੀ ਉਮਰ ਮੈਂ ਖ਼ੁਦਾ ਦੀ ਗੱਲਾਂ ਕਰਦਾ ਰਿਹਾ ਹਾਂ ਤੇ ਹਾਲੀ ਕਹਿੰਦੇ ਹਨ ਕਿ ਇਹ ਅਹਿਸਾਸ ਨਾ ਹੋ ਜਾਏ ਕਿ ਮੈਂ ਬੁੱਢਾ ਹੋ ਗਿਆ ਤੇ ਖ਼ੁਦਾ ਨਾਲ ਮੇਰਾ ਕੋਈ ਸਬੰਧ ਹੀ ਨਹੀਂ। ਕਿਤੇ ਇਤਨੀ ਗੱਲ ਸੁਣ ਕੇ ਦੁਨੀਆਂ ਖ਼ੁਦਾ ਤੋਂ ਨਿਰਾਸ਼ ਹੋ ਜਾਏ।

ਜਿਹੜੀ ਗੱਲ ਜ਼ਬਾਨ 'ਚੋਂ ਨਿਕਲ ਰਹੀ ਹੈ ਤੇ ਉਸਨੂੰ ਹਿਰਦਾ ਤਸਲੀਮ ਨਹੀਂ ਕਰਦਾ, ਗੁਰੂ ਦੀ ਬਾਣੀ ਕਹਿੰਦੀ ਇਸ ਕਥਾ ਨਾਲ ਕੀ ਹੋਣਾ? ਕੁਝ ਵੀ ਨਹੀਂ, ਹਿਰਦੇ ਵਿਚ ਕਪਟ ਰੱਖ ਕੇ ਵੀ ਗਿਆਨ ਦੀ ਗੱਲ ਕੀਤੀ ਜਾ ਸਕਦੀ ਹੈ :—

**ਰਿਦੈ ਕਪਟੁ ਮੁਖ ਗਿਆਨੀ॥**
**ਝੂਠੇ ਕਹਾ ਬਿਲੋਵਸਿ ਪਾਨੀ॥**

(ਸ੍ਰੀ ਕਬੀਰ ਜੀ, ਅੰਕ 656)

ਐ ਗਿਆਨੀ ! ਕੀ ਪਾਣੀ ਪਿਆ ਰਿੜਕਦਾ ਹੈਂ, ਇਹ ਬੜੀ ਕਰਾਰੀ ਚੋਟ ਹੈ।



□□□

# 8

ਕੀਰਤਨ ਦੇਖਣ ਨੂੰ ਇਕ ਬਹੁਤ ਵੱਡਾ ਕਰਮ ਹੈ ਤੇ ਅਤੇ '**ਸਿਰਿ ਕਰਮਨੁ ਕੈ ਕਰਮਾ**' ਹੈ, ਸਿਰਮੌਰ ਕਰਮ ਹੈ ਅਤੇ ਜੇ ਕੀਰਤਨੀਏ ਦਾ ਮਨ ਕੀਰਤਨ ਨਾਲ ਸਹਿਮਤ ਨਹੀਂ ਤੇ ਪਤਾ ਹੈ ਕਿ ਪਾਤਸ਼ਾਹ ਦੀ ਬਾਣੀ ਕੀ ਕਹਿੰਦੀ ਹੈ :—

**ਕੋਈ ਗਾਵੈ ਰਾਗੀ ਨਾਦੀ ਬੇਦੀ ਬਹੁ ਭਾਤਿ ਕਰਿ**
**ਨਹੀ ਹਰਿ ਹਰਿ ਭੀਜੈ ਰਾਮ ਰਾਜੇ॥**
**ਜਿਨਾ ਅੰਤਰਿ ਕਪਟੁ ਵਿਕਾਰੁ ਹੈ ਤਿਨਾ ਰੋਇ ਕਿਆ ਕੀਜੈ॥**

(ਆਸਾ ਮ. ੪, ਅੰਕ 450)



ਹਿਰਦੇ ਵਿਚ ਕਪਟ ਹੈ, ਹਿਰਦੇ ਵਿਚ ਪਰਬਲ ਵਾਸ਼ਨਾ, ਪ੍ਰਮਾਤਮਾ ਨਾਲ ਕੋਈ ਪ੍ਰੇਮ ਨਹੀਂ, ਰਾਗ-ਤਾਲ ਬੜਾ, ਗਾਇਕੀ ਬੜੀ ਹੈ ਤਾਂ ਪਾਤਸ਼ਾਹ ਦੀ ਬਾਣੀ ਕਹਿੰਦੀ ਹੈ ਕਿ ਇਸ ਰੋਣ-ਪਿੱਟਣ ਨਾਲ ਕੀ ਹੋਣਾ ਹੈ ? ਕੀਰਤਨ ਕਦੀ-ਕਦੀ ਹੁੰਦਾ ਹੈ, ਰੋਣਾ-ਪਿਟਣਾ ਰੋਜ਼ ਹੁੰਦਾ ਹੈ। ਮੈਂ ਜਿਨ੍ਹਾਂ ਕੋਲ ਗੁਰਬਾਣੀ ਵਿਆਕਰਣ ਪੜ੍ਹਦਾ ਰਿਹਾ ਹਾਂ, ਇਕ ਦਿਨ ਜਿਹੜੀ ਗੱਲ ਉਨ੍ਹਾਂ ਨੇ ਆਖੀ ਬਹੁਤ ਮੁੱਦਅਤ ਬਾਅਦ ਮੈਨੂੰ ਸਮਝ ਆਈ। ਮੈਨੂੰ ਕਹਿੰਦੇ ਨੇ, 'ਮਸਕੀਨ ਜੀ, ਕਦੀ-ਕਦੀ ਕਥਾ ਹੋ ਜਾਂਦੀ ਹੈ, ਕਦੀ-ਕਦੀ ਕਥਾ ਕਰਨੀ ਪੈਂਦੀ ਹੈ।' ਜਦ ਹੋ ਜਾਂਦੀ ਹੈ ਤਾਂ ਬੰਦਗੀ ਹੈ, ਜਦ ਕਰਨੀ ਪੈਂਦੀ ਹੈ ਤਾਂ ਖੱਪਣਾ ਹੀ ਹੈ, ਹੋਰ ਕੁਝ ਨਹੀਂ। ਕਿਉਂਕਿ ਕਮਰੇ ਵਿਚ ਆ ਕੇ ਬੈਠਦਿਆਂ ਮੈਨੂੰ ਕਹਿਣ ਲੱਗੇ, 'ਘੰਟਾ ਖੱਪ ਕੇ ਆਇਆ ਹਾਂ।' ਮੈਂ ਕਿਹਾ, 'ਮਹਾਰਾਜ, ਕਥਾ ਕਰਕੇ ਆਏ ਹੋ, ਤੁਸੀਂ ਇਸ ਤਰ੍ਹਾਂ ਕਿਉਂ ਕਹਿੰਦੇ ਹੋ, ਖੱਪ ਕੇ ਆਏ ਹਾਂ, ਕਥਾ ਕਰਕੇ ਆਏ ਹੋ।' ਗ਼ਾਲਿਬਨ ਅੱਸੀ ਸਾਲ ਦੇ ਨੇੜੇ ਉਮਰ, ਸਾਰੀ ਜ਼ਿੰਦਗੀ ਭਜਨ, ਸਿਮਰਨ ਤੇ ਕਥਾ ਵਿਚ ਬਤੀਤ ਹੋਈ ਹੋਵੇ। ਇਹ ਸ਼ਬਦ ਮੈਨੂੰ ਕੁਝ ਚੁਭੇ। ਬੰਬਈ ਦੀ ਇਹ ਗੱਲ ! ਉਸ ਦਿਨ ਇਹ ਗੱਲ ਮੇਰੀ ਸਮਝ ਵਿਚ ਨਹੀਂ ਪਈ ਸੀ, ਮੇਰੇ ਪੱਲੇ ਕੁਝ ਵੀ ਨਹੀਂ ਪਿਆ

ਸੀ। ਔਰ ਮਨ ਅੰਦਰ ਥੋੜ੍ਹੀ ਜਿਹੀ ਘ੍ਰਿਣਾ ਵੀ ਪੈਦਾ ਹੋਈ। ਇਹ ਨਿਰਮਲੇ ਸੰਤ, ਨਿਰਮਲੇ ਸਾਧੂਆਂ ਨੂੰ ਪੜ੍ਹਾਉਣ ਵਾਲੇ, ਸਵੇਰੇ-ਸ਼ਾਮ ਕਥਾ ਕਰਨ ਵਾਲੇ, ਇਨ੍ਹਾਂ ਨੂੰ ਇਸ ਤਰ੍ਹਾਂ ਨਹੀਂ ਆਖਣਾ ਚਾਹੀਦਾ ਸੀ ਕਿ ਅੱਜ ਖੱਪ ਕੇ ਆਏ ਹਾਂ। ਲੇਕਿਨ ਪੰਜ-ਸੱਤ ਸਾਲਾਂ ਬਾਅਦ ਮੈਨੂੰ ਵੀ ਸਮਝ ਆਈ। ਕੀਰਤਨ ਕਦੀ-ਕਦੀ ਹੋ ਜਾਂਦਾ, ਬਾਕੀ ਤਾਂ ਖਪਣਾ ਹੀ ਹੈ।

ਗੁਸਤਾਖੀ ਮੁਆਫ, ਪਾਠ ਕਿਸੇ-ਕਿਸੇ ਦਿਨ ਹੋ ਜਾਂਦਾ ਹੈ, ਜਿਸ ਦਿਨ ਹੋ ਜਾਂਦਾ ਹੈ, ਬੰਦਗੀ ਹੈ, ਉਹ ਅਨੰਦ ਹੈ। ਜਿਹੜਾ ਕਰਨਾ ਪੈਂਦਾ ਹੈ, ਉਹ ਖਪਣਾ ਹੀ ਹੈ। ਜਿਸ ਪਾਠ ਨੇ ਥਕਾ ਦਿੱਤਾ, ਥਕਾਵਟ ਉਕਤਾਹਟ ਪੈਦਾ ਕਰ ਦਿਤੀ ਹੈ, ਬੇ-ਰਸੀ ਪੈਦਾ ਕੀਤੀ ਹੈ। ਬੇ-ਰਸੀ ਨਾਲ ਹਿਰਦਾ ਸਹਿਮਤ ਨਹੀਂ ਹੋ ਸਕਦਾ।

ਦੇਖਣ ਨੂੰ ਦਾਨ ਦੇਣਾ ਇਹ ਬੜਾ ਸ਼ੁੱਭ ਕਰਮ ਹੈ, ਬੜਾ ਮਹਾਨ ਕਰਮ ਹੈ, ਬਈ ਦਾਨੀ ਹੈ। ਗੁਰੂ ਨਾਨਕ ਦੇਵ ਜੀ ਮਹਾਰਾਜ ਇਸ ਨੂੰ ਵੀ ਆਪਣੀ ਵਿਚਾਰ ਵਿਚ ਲੈਂਦੇ ਹਨ :-

**ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ॥**
**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥**

(ਸਲੋਕ ਮ. ੧, ਅੰਕ 466)



ਸਤੀਆਂ ਕਹਿੰਦੇ ਹਨ ਦਾਨੀਆਂ ਨੂੰ, ਮਨ ਵਿਚ ਸੰਤੋਖ ਪੈਦਾ ਹੋਇਆ ਤਾਂ ਪਰਉਪਕਾਰ ਕਰਨ, ਦਾਨ ਕਰਨ ਦਾ ਮਾਦਾ ਪੈਦਾ ਹੋ ਗਿਆ। ਪਰ ਦੇ ਕੇ ਲੰਮੀ-ਚੌੜੀ ਮੰਗ ਤੇ ਦੁਨੀਆਂ ਸੋਭਾ ਵੀ ਕਰੇ ਕਿ ਇਹ ਇਤਨਾ ਵੱਡਾ ਦਾਨੀ ਹੈ, ਫਿਰ ਇਸ ਨੂੰ ਦਾਨ ਆਖਣ ਦੀ ਕੀ ਲੋੜ ਹੈ ? ਦਮੜੇ ਦਿੱਤੇ ਨੇ ਗ੍ਰੰਥੀ ਸਿੰਘ ਨੂੰ ਤੇ ਆਖਿਆ ਅਰਦਾਸ ਕਰ, ਪਰ ਜੇ ਕਿਤੇ ਵਿਚਾਰਾ ਭੁੱਲ ਗਿਆ ਤਾਂ ਆ ਕੇ ਗਲਾ ਪਕੜਦੇ ਹਨ, ਸਾਡਾ ਨਾਮ ਕਿਉਂ ਨਹੀਂ ਲਿਆ ? ਬੜੀ ਲੰਬੀ-ਚੌੜੀ ਲਿਸਟ ਰੱਖ ਦਿੱਤੀ ਹੈ, ਗੁਰੂ ਦੇ ਅੱਗੇ। ਗੁਰੂ, ਉਹ ਵੀ ਮੇਰੀ ਮੰਗ ਹੈ, ਇਹ ਵੀ ਮੇਰੀ ਮਨੋਕਾਮਨਾ ਹੈ, ਇਹ ਤੂੰ ਸਾਰੀਆਂ ਪੂਰੀਆਂ ਕਰ। ਤੇਰੇ ਇਤਨੇ ਕੁ ਦੇਣ ਨਾਲ ਤੇਰੀ ਐਡੀ ਵੱਡੀ ਮੰਗ ਪੂਰੀ ਕਰੇ, ਇਸਨੂੰ ਦਾਨ ਆਖਣ ਦੀ ਕੀ ਲੋੜ ਹੈ ? ਇਹ ਤਾਂ ਵਿਉਪਾਰ ਹੈ, ਕੁਝ ਦੇਣਾ ਤੇ ਕੁਝ ਲੈਣਾ :-

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥**

(ਗੁਜਰੀ ਮ. ੫, ਅੰਕ 495)

ਮਹਾਰਾਜ ਕਹਿੰਦੇ ਹਨ ਬੇਸ਼ਤਰ ਲੋਕੀ ਕਰਮ ਉਹ ਕਰਦੇ ਹਨ ਜੋ ਕਰਮ ਧੰਦਾ ਹੈ, ਪਰ ਕਹਿੰਦੇ ਹਨ ਇਹ ਕਰਮ-ਧਰਮ ਹੈ। ਇਸ ਨੂੰ ਪਤਾ ਮਹਾਰਾਜ ਕੀ ਕਹਿੰਦੇ ਹਨ :—

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**
(ਰਾਗ ਸੂਹੀ ਮ. ੫, ਅੰਕ 747)

ਇਕ ਛਿਨ ਦੇ ਵਿਚ ਵੀ ਤੂੰ ਛੁੱਟ ਸਕਦਾ ਹੈਂ। ਕਿਸ ਤਰ੍ਹਾਂ ਛੁੱਟ ਸਕਦਾ ਹੈਂ :

**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**
(ਅੰਕ 747)

ਕਿਹੜੇ-ਕਿਹੜੇ ਕਰਮ ਤੈਨੂੰ ਬੰਧਨ ਦੇ ਵਿਚ ਪਾਉਣਗੇ ?

**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥**
(ਜੈਤਸਰੀ ਮ. 9, ਅੰਕ 702)

ਉਹ ਹਰ ਕਰਮ ਬੰਧਨ ਹੀ ਬਣ ਜਾਏਗਾ, ਉਹ ਹਰ ਕਰਮ ਧੰਦਾ ਹੀ ਹੈ, ਜਿਸ ਕਰਮ ਨੂੰ ਤੂੰ ਕਾਮਨਾ ਅਧੀਨ ਕੀਤਾ, ਜਿਸ ਨੂੰ ਲੋਭ ਕਰਕੇ ਕੀਤਾ। ਜਿਸ ਕਰਮ ਨੂੰ ਤੂੰ ਹੰਕਾਰ ਦੇ ਅਧੀਨ ਕੀਤਾ, ਜਿਸ ਕਰਮ ਨੂੰ ਤੂੰ ਵਾਸ਼ਨਾ ਅਧੀਨ ਕੀਤਾ। ਇਹ ਸਭ ਬੰਧਨ ਨੇ, ਇਹ ਤੈਨੂੰ ਬੰਧਨ ਵਿਚ ਪਾ ਦੇਣਗੇ। ਕਰਮ ਹੀ ਬੰਧਨ ਵਿਚ ਪਾਉਂਦੇ ਹਨ ਤੇ ਕਰਮ ਹੀ ਬੰਧਨਾਂ ਨੂੰ ਤੋੜਦੇ ਹਨ। ਇਹ ਤਾਂ :—

**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥**
(ਜਪੁਜੀ ਸਾਹਿਬ)

ਇਹ ਤਾਂ ਕੁਝ ਕਰਮ ਹੀ ਨੇ ਜੋ ਪ੍ਰਮਾਤਮਾ ਤੋਂ ਬਹੁਤ ਦੂਰ ਲੈ ਜਾਂਦੇ ਹਨ ਤੇ ਕੁਝ ਐਸੇ ਕਰਮ ਹਨ ਜੋ ਪ੍ਰਮਾਤਮਾ ਦੇ ਨੇੜੇ ਲੈ ਜਾਂਦੇ ਹਨ ਅਤੇ ਪ੍ਰਮਾਤਮਾ ਕੀ ਹੈ ? ਪ੍ਰਕਾਸ਼। ਪ੍ਰਮਾਤਮਾ ਕੀ ਹੈ ? ਆਨੰਦ, ਪ੍ਰਮਾਤਮਾ ਕੀ ਹੈ? ਖੇੜਾ, ਪ੍ਰਮਾਤਮਾ ਕੀ ਹੈ ? ਸ਼ਕਤੀ। ਜੇ ਪ੍ਰਮਾਤਮਾ ਤੋਂ ਦੂਰ ਹੈਂ, ਖੇੜਿਆਂ ਤੋਂ ਦੂਰ ਹੈਂ, ਆਨੰਦ ਤੋਂ ਦੂਰ ਹੈਂ, ਪਰਮ-ਸ਼ਕਤੀ ਤੋਂ ਦੂਰ ਹੈਂ, ਪ੍ਰਕਾਸ਼ ਤੋਂ ਦੂਰ ਹੈਂ, ਖੁਸ਼ੀਆਂ ਤੋਂ ਦੂਰ ਹੈਂ।

ਕਰਮ ਧੰਦੇ ਦੀ ਕੋਈ ਨਿੰਦਾ ਨਹੀਂ ਹੈ, ਹੋਵੇ ਕਰਮ ਧੰਦਾ ਤੇ ਤੂੰ ਆਖੇ

ਕਰਮ-ਧਰਮ, ਇਹ ਪਾਖੰਡ ਹੈ। ਉਹ ਕਰਮ-ਧੰਦਾ ਹੀ ਕਹਿ ਦੇ, ਗੱਲ ਮੁਕਾ, ਠੀਕ ਹੈ, ਕਬੂਲ ਹੈ। ਕਰਮ-ਕ੍ਰਿਤ, ਕਰਮ-ਕੀਰਤੀ ਇਹ ਦੋਵੇਂ ਚਾਹੀਦੇ ਹਨ, ਤਨ ਨੂੰ ਪਾਲਣਾ ਕਰਮ-ਧੰਦਾ ਚਾਹੀਦਾ ਹੈ, ਮਨ ਨੂੰ ਪ੍ਰਭੂ ਨਾਲ ਜੋੜਨਾ ਕਰਮ-ਧਰਮ ਚਾਹੀਦਾ ਹੈ। ਅਕਸਰ ਬੜੀ ਜੁਰਅੱਤ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਕਿ ਉਨ੍ਹਾਂ ਨੇ ਦਲੇਰੀ ਨਾਲ ਧਰਮੀ ਦਿਸਣ ਵਾਲੇ ਕਾਮੀ ਲੋਕਾਂ ਦਾ ਇੰਝ ਨਿਖੇੜਾ ਕੀਤਾ ਹੈ। ਆਖਿਰ ਧਰਮ ਦੀ ਪਹਿਚਾਣ ਕਿਸ ਤਰ੍ਹਾਂ ਕਰੋਗੇ ? ਪੱਥਰ ਕੋਈ ਕਰਮ ਨਹੀਂ ਕਰਦਾ, ਇਸ ਵਾਸਤੇ ਪੱਥਰ ਬਾਰੇ ਅਸੀਂ ਕੋਈ ਫੈਸਲਾ ਨਹੀਂ ਕਰ ਸਕਦੇ। ਕਰਮ ਤੋਂ ਹੀ ਪਤਾ ਚੱਲੇਗਾ ਕਿ ਇਹ ਕਰਮ-ਧਰਮ ਹੈ ਅਤੇ ਇਸ ਤੋਂ ਹੀ ਪਤਾ ਚੱਲੇਗਾ ਕਿ ਇਹ ਮਨੁੱਖ ਵਾਸਤਵ ਵਿਚ ਕੀ ਹੈ।

ਦੁੱਖ ਤੇ ਸੁੱਖ ਫਲ ਹਨ। ਕਰਮ ਬੀਜ ਹੈ। ਇਹ ਬੀਜ ਅਸੀਂ ਤਨ ਦੀ ਧਰਤੀ ਵਿਚ ਬੀਜਦੇ ਹਾਂ। ਇਸ ਕਰਕੇ ਇਸਨੂੰ ਕਹਿੰਦੇ ਹਨ ਕਰਮ-ਭੂਮੀ। '**ਕਰਮ ਭੂਮਿ ਮਹਿ ਬੋਅਹੁ ਨਾਮੁ॥**' ਮਹਾਰਾਜ ਕਹਿੰਦੇ ਹਨ, ਇਸ ਕਰਮ ਭੂਮੀ ਵਿਚ ਨਾਮ ਦਾ ਬੀ ਬੀਜ। ਪ੍ਰਭੂ ਦਾ ਨਾਮ ਬੀਜ। ਕਰਮਾਂ ਤੋਂ ਹੀ ਸੰਸਕਾਰਾਂ ਦਾ ਬੂਟਾ ਪੈਦਾ ਹੁੰਦਾ ਹੈ। ਸੰਸਕਾਰਾਂ ਦੇ ਬੂਟੇ ਨੂੰ ਸੁਭਾ (ਸੁਭਾਉ, Nature, habit) ਦੇ ਬਹੁਤ ਸੰਘਣੇ ਪੱਤੇ ਲੱਗਦੇ ਹਨ। ਇਨ੍ਹਾਂ ਹੀ ਸੁਭਾ ਦੇ ਪੱਤਿਆਂ 'ਚੋਂ ਪ੍ਰਾਲਭਧ ਦੇ ਫੁੱਲ ਨਿਕਲਦੇ ਹਨ ਅਤੇ ਇਨ੍ਹਾਂ ਹੀ ਪ੍ਰਾਲਭਦ ਦੇ ਫੁੱਲਾਂ 'ਚੋਂ ਦੁੱਖ ਤੇ ਸੁੱਖ ਦੇ ਫਲ ਨਿਕਲਦੇ ਹਨ।



**1) ਦੁੱਖ ਹੈ ਤੇ ਪ੍ਰਾਲਭਦ ਠੀਕ ਨਹੀਂ।**

**2) ਪ੍ਰਾਲਬਦ ਠੀਕ ਨਹੀਂ ਤੇ ਸਪੱਸ਼ਟ ਹੈ ਸੁਭਾ ਠੀਕ ਨਹੀਂ।**

**3) ਸੁਭਾ ਕਿਉਂ ਉਲਟ ਹੈ ? ਸੰਸਕਾਰ ਮੈਲੇ ਹਨ।**

**4) ਕਿਉਂ ਮੈਲੇ ਹਨ ? ਕਰਮ ਠੀਕ ਨਹੀਂ।**

ਇਹ ਗਿਣਤੀ ਇੰਝ ਹੈ। ਜੇ ਤੂੰ ਦੁੱਖੀ ਹੈਂ ਤਾਂ ਸਮਝ ਲਈਂ, ਕਿਤੇ ਤੇਰੇ ਕਰਮ ਠੀਕ ਨਹੀਂ ਸਨ। ਇਥੇ ਤਾਂ :—

**ਆਪਿ ਬੀਜ ਆਪੇ ਹੀ ਖਾਹਿ॥**

(ਭੈਰਉ ਮ. ੫, ਅੰਕ 1145)

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥**

(ਬਾਰਹ ਮਾਹਾ, ਅੰਕ 134)

ਸ਼ੇਖ ਸੁਆਦੀ, ਇਕ ਸੂਫੀ ਫਕੀਰ, ਇਕ ਦਫ਼ਾ ਉਸ ਦਾ ਇਕ ਦੋਸਤ ਉਸ ਕੋਲ ਗਿਆ ਕਿ ਸਾਂਈਂ ਤੂੰ ਮੇਰੇ ਹੱਕ ਵਿਚ ਦੁਆ ਕਰ ਕਿ ਖ਼ੁਦਾ ਤੋਂ ਮੈਨੂੰ

ਸੁੱਖ ਮਿਲੇ। ਜਿਵੇਂ ਕਈ ਅਰਦਾਸ ਕਰਾਉਂਦੇ ਹਨ ਤੇ ਗ੍ਰੰਥੀ ਸਿੰਘ ਦੁਆਲੇ ਐਵੇਂ ਹੋਏ ਹੁੰਦੇ ਹਨ ਕਿ ਤੂੰ ਗੁਰੂ ਅੱਗੇ ਅਰਦਾਸ ਕਰ ਕਿ ਸਾਡਾ ਕੰਮ ਹੋਵੇ, ਹੋਇਆ ਕਿਉਂ ਨਹੀਂ ਅੱਜੇ ਤੱਕ ? ਇਹ ਗੁਰੂ ਤੇ ਹੁਕਮ ਕਰਨ ਲਈ ਆਉਂਦੇ ਹਨ, ਹੁਕਮ ਮੰਨਣ ਲਈ ਨਹੀਂ। ਪਤਾ ਹੀ ਨਹੀਂ, ਇਹ ਬਚਕਾਨੇ ਲੋਕ ! ਅਸਲੀਅਤ ਦਾ ਪਤਾ ਨਹੀਂ। ਜਿਹੜਾ ਦੋਸਤ ਆਇਆ ਸ਼ੇਖ ਸਾਅਦੀ ਕੋਲ, ਸਮਝਦਾਰ ਸੀ। ਅਕਸਰ ਇਤਨੇ ਵੱਡੇ ਚਿੰਤਕ ਦਾ ਦੋਸਤ ਵੀ ਐਸਾ ਹੀ ਹੋਵੇਗਾ, ਆਖਿਆ, ਦੁੱਖੀ ਸੀ ਬੜਾ, ਤੇ ਕਿਤੇ ਫਕੀਰ ਨੂੰ ਕਹਿਣ ਲੱਗਾ, 'ਮੇਰੇ ਹੱਕ ਵਿਚ ਤੂੰ ਖ਼ੁਦਾ ਕੋਲ ਦੁਆ ਕਰ।' ਕਹਿੰਦੇ, 'ਦੁਆ ਤਾਂ ਮੈਂ ਕਰ ਦਿਆਂਗਾ, ਪਰ ਤੇਰੇ ਕੀਤੇ ਹੋਏ ਕਰਮਾਂ ਦਾ ਮੇਰੇ ਕੋਲ ਕੋਈ ਇਲਾਜ ਨਹੀਂ, ਇਹ ਤਾਂ ਭੋਗਣੇ ਹੀ ਪੈਣਗੇ। ਬੜਾ ਕੀਮਤੀ ਸ਼ੇਅਰ ਹੈ, ਇਸ ਫਕੀਰ ਦਾ :—

*ਯਾਰ ਰਾ ਖ਼ੁਦ ਕਰਦਾ ਰਾ ਇਲਾਜ ਨੇਸਤ।*

ਜੋ ਤੂੰ ਕਰ ਚੁੱਕਿਆ, ਇਹਦਾ ਕੋਈ ਇਲਾਜ ਨਹੀਂ।

*ਕਰਦਨੀ ਖ਼੍ਵਾਹਿਸ਼ - ਓ ਆਮਦਨੀ ਪੇਸਤ।*

ਜੋ ਤੂੰ ਕਰ ਚੁਕਿਆ ਹੈਂ, ਉਸਨੂੰ ਕਬੂਲ ਕਰ ਲੈ।



ਮੇਰੇ ਕੋਲ ਕੋਈ ਇਲਾਜ ਨਹੀਂ, ਮੈਂ ਕੁਝ ਵੀ ਨਹੀਂ ਕਰ ਸਕਦਾ। ਪ੍ਰਭੂ ਦਾ ਨਿਯਮ, ਅਟੱਲ ਨਿਯਮ ਹੈ ਅਤੇ ਉਸਦੇ ਅਟੱਲ ਨਿਯਮ ਦਾ ਕਿੱਥੋਂ ਪਤਾ ਚਲਦਾ ਹੈ ? ਉਹਦੇ ਨਿਯਮ ਨੂੰ ਬਦਲਿਆ ਨਹੀਂ ਜਾ ਸਕਦਾ। ਜਿਸ ਦੇ ਨਿਯਮ ਨੂੰ ਬਦਲਿਆ ਜਾ ਸਕਦਾ ਹੈ, ਨਾ ਉਹ ਆਪ ਅਟੱਲ ਹੈ, ਨਾ ਉਸਦਾ ਨਿਯਮ ਅਟੱਲ ਹੈ, ਇਸ ਤੋਂ ਹੀ ਪਤਾ ਚਲਦਾ ਹੈ। ਜੋ ਆਪ ਨਿਹਚਲ ਹੈ, ਉਸਦਾ ਵਿਧਾਨ ਨਿਹਚਲ ਹੈ। ਮਿੱਤਰ ਗੱਲ ਸਮਝਣ ਵਾਲਾ ਸੀ, ਸਮਝ ਗਿਆ। ਆਮ ਲੋਕ ਇਸ ਪੱਧਰ ਦੇ ਨਹੀਂ ਹੁੰਦੇ। ਜਗਤ ਦੇ ਵਿਚ ਉਨ੍ਹਾਂ ਸੰਤਾਂ-ਸਾਧਾਂ ਦੀ ਬਣ ਆਉਂਦੀ ਹੈ, ਜੋ ਕਹਿ ਦੇਂਦੇ ਹਨ, '**ਲਉ ਧਾਗੇ ਤਵੀਤ ਬਣਾ ਦਿੰਦੇ ਹਾਂ, ਤੁਹਾਡਾ ਕੰਮ ਹੋ ਜਾਵੇਗਾ।**' ਲੋਕੀਂ ਖੁਸ਼ ਹੋ ਜਾਂਦੇ ਹਨ ਬਈ ਫਕੀਰ ਚੰਗਾ ਹੈ, ਇਹ ਸੰਤ ਮਹਾਨ ਹਨ। ਜੇ ਉਸ਼ ਨੇ ਸੌ ਬੰਦਿਆਂ ਨੂੰ ਧਾਗੇ ਦਿੱਤੇ ਤਾਂ ਸੱਠਾਂ ਕੁ ਦੀ ਤਾਂ ਉਂਝ ਹੀ ਗੱਲ ਬਣਨ ਵਾਲੀ ਹੁੰਦੀ ਹੈ, ਆਪਣੇ ਯਤਨਾਂ ਨਾਲ, ਕੁਝ ਹੁੰਦੀ ਹੈ ਪ੍ਰਾਲਬਧ। ਉਹ ਜਿਹੜੇ 60 ਕਾਮਯਾਬ ਹੋ ਜਾਂਦੇ ਹਨ, ਕਹਿ ਦਿੰਦੇ ਹਨ ਧਾਗੇ-ਤਵੀਤ ਦਾ ਸਦਕਾ। ਇਨ੍ਹਾਂ 60 ਦੇ ਘਰੀਂ ਮੁੰਡੇ ਹੋ ਗਏ। ਹੁਣ ਕੌਣ ਦੱਸੇ ਜਿਨ੍ਹੀਂ ਧਾਗੇ-ਤਵੀਤ ਨਹੀਂ ਲਏ, ਕੀ ਉਨ੍ਹਾਂ ਦੇ ਘਰੀਂ ਮੁੰਡੇ ਨਹੀਂ ਹੋਏ ?

ਇਕ ਸੰਤ ਸਿੰਘਾਪੁਰ ਵਿਚ ਸਿੰਘਾਂ ਦੇ ਕੜੇ ਤੇ ਕ੍ਰਿਪਾਨਾਂ ਉਤਾਰੀ ਜਾਂਦਾ ਸੀ। ਸਿਰਾਂ 'ਤੇ ਪਟਕੇ ਬਨ੍ਹਾਈ ਜਾਂਦਾ ਸੀ। ਮੈਂ ਕਿਹਾ ਇਹ ਤਾਂਤ੍ਰਿਕ ਬੰਦਾ, ਜੇ ਸਰੀਰ ਉੱਪਰ ਲੋਹਾ ਪਹਿਨ ਕੇ ਰੱਖਿਆ ਤਾਂ ਇਹਦੇ ਜਾਦੂ ਦਾ ਅਸਰ ਨਹੀਂ ਹੁੰਦਾ, ਇਸੇ ਕਰਕੇ ਤੁਹਾਡੇ ਕੜੇ ਲਹਾ ਰਿਹਾ ਤੇ ਤੁਹਾਡੀਆਂ ਕ੍ਰਿਪਾਨਾਂ ਲਹਾ ਰਿਹਾ ਹੈ। ਕੁਝ ਇੰਡੀਆ ਵਿਚ ਵੀ ਪੰਜਾਬ ਦੇ ਕੁਝ ਹਿੱਸਿਆਂ ਵਿਚ ਕਾਮਯਾਬ ਹੋਏ ਹਨ। ਰਾਧਾ ਸੁਆਮੀ ਵੀ ਪੰਜਾਬ ਵਿਚ ਹੀ ਕਾਮਯਾਬ ਹੋਏ ਹਨ ਤੇ ਨਿਰੰਕਾਰੀ ਵੀ ਉਥੇ ਹੀ। ਪਤਾ ਨਹੀਂ ਪੰਜਾਬ ਵਿਚ ਕੀ ਹੈ, ਸਮਝ ਨਹੀਂ ਆਉਂਦੀ। ਜਿਹੜਾ ਪਾਖੰਡ ਚਲਦਾ ਹੈ, ਉਥੋਂ ਹੀ ਚਲਦਾ ਹੈ।

❑❑❑

# 9

ਰਾਜਨੀਤਕ ਦੁਨੀਆਂ ਵਿਚ ਵੀ ਪਾਖੰਡ ਚਲਦਾ ਹੈ, ਧਰਮ ਦੀ ਦੁਨੀਆਂ ਵਿਚ ਵੀ ਪਾਖੰਡ ਚਲਦਾ ਹੈ, ਬਲਕਿ ਧਰਮ ਦੀ ਦੁਨੀਆਂ ਵਿਚ ਰਾਜਨੀਤੀ ਤੋਂ ਵੀ ਜ਼ਿਆਦਾ ਹੈ। **ਕਰਮ ਉਹੀ ਧਰਮ ਹੈ, ਜਿਸ ਨਾਲ ਭਾਵਨਾ ਜੋੜੀਏ। ਕਰਮ ਉਹੀ ਕਿਰਤ ਹੈ, ਜਿਸ ਨਾਲ ਕਾਮਨਾ ਜੋੜ ਦੇਈਏ।** ਇਸ ਲਈ ਸਾਹਿਬ ਕਹਿੰਦੇ ਹਨ, 'ਜਦ ਤੂੰ ਧਾਰਮਿਕ ਕਰਮ ਕਰੇਂ, ਪਾਠ ਕਰੇਂ, ਪੂਜਾ ਕਰੇਂ, ਕੀਰਤਨ ਕਰੇਂ, ਕਥਾ ਸੁਣੇਂ :—

**ਕਾਹੂ ਫਲ ਕੀ ਇਛਾ ਨਹੀ ਬਾਛੈ॥**
**ਕੇਵਲ ਭਗਤਿ ਕੀਰਤਨ ਸੰਗਿ ਰਾਚੈ॥**

(ਸੁਖਮਨੀ ਮ. ੫, ਅੰਕ 274)

ਤੂੰ ਕੀਰਤਨ ਕਰ ਸਿਰਫ ਕੀਰਤਨ ਕਰਨ ਲਈ, ਬਾਕੀ ਪ੍ਰਮਾਤਮਾ 'ਤੇ ਛੱਡ ਦੇ, ਉਸ ਨੇ ਕੀ ਕਰਨਾ ਹੈ। ਬਾਣੀ ਪੜ੍ਹ ਸਿਰਫ ਬਾਣੀ ਪੜ੍ਹਨ ਲਈ, ਬਾਕੀ ਗੁਰੂ 'ਤੇ ਛੱਡ ਦੇ, ਉਸ ਨੇ ਕੀ ਕਰਨਾ ਹੈ। ਕਾਮਨਾ ਨੂੰ ਇਕ ਪਾਸੇ ਰੱਖ ਦੇ।

ਗਾਲਿਬਨ ਬਹੁਤ ਪੁਰਾਣੀ ਗੱਲ ਹੈ, ਦਸ-ਬਾਰ੍ਹਾਂ ਉੱਘੇ ਦਾਰਸ਼ਨਿਕਾਂ ਨੇ ਮੈਨੂੰ ਕਹਿ ਦਿੱਤਾ, ਕਾਮਨਾ ਤੋਂ ਬਿਨਾਂ ਇਹ ਕੰਮ ਹੋ ਹੀ ਨਹੀਂ ਸਕਦਾ। ਇਹ ਕਿਸ ਤਰ੍ਹਾਂ ਹੋ ਸਕਦਾ ਹੈ ? ਕਾਮਨਾ ਹੀ ਤਾਂ ਪ੍ਰੇਰਨਾ ਦਿੰਦੀ ਹੈ। ਇਹ ਹੀ ਤਾਂ ਮਨੁੱਖ ਨੂੰ ਰਾਜ਼ੀ ਕਰਦੀ ਹੈ ਕਿ ਤੂੰ ਇਹ ਕਰਮ ਕਰ। ਜੇ ਕਾਮਨਾ ਹੀ ਨਹੀਂ ਤਾਂ ਕਿਉਂ ਕੰਮ ਕਰੀਏ ? ਜੇ ਚੰਗੀ ਫਸਲ ਦੀ ਕਾਮਨਾ ਹੀ ਨਹੀਂ ਤਾਂ ਬੀਜ ਬੋਣ ਦੀ ਲੋੜ ਕੀ ਹੈ ? ਜੇ ਸ਼ਾਮ ਤੱਕ ਚੰਗੇ ਮੁਨਾਫੇ ਦੀ ਕਾਮਨਾ ਹੀ ਨਾ ਰੱਖੀਏ ਤਾਂ ਦੁਕਾਨ ਖੋਲ੍ਹਣ ਦੀ ਲੋੜ ਕੀ ਹੈ ? ਆਪਣੀ ਤਰਫੋਂ ਉਹ ਬੜੀ ਦਲੀਲ ਦੇ ਰਹੇ ਸਨ ਅਤੇ ਬੜੇ ਭਰੋਸੇ ਨਾਲ ਕਹਿ ਰਹੇ ਸਨ। ਇਕ ਨੇ ਤਾਂ ਗੁਸਤਾਖੀ ਵੀ ਕੀਤੀ ਕਿ ਭਾਰਤ ਦੇ ਜਿਤਨੇ ਵੀ ਸੰਤ ਹਨ, ਇਹ ਮਨੁੱਖ ਨੂੰ ਪਿੱਛੇ ਹੀ ਮੋੜਦੇ ਹਨ, ਬੱਸ।

ਮੈਂ ਕਿਹਾ ਗੱਲ ਇਤਨੀ ਏ, ਤੂੰ ਬਾਜ਼ਾਰ ਵਿਚ ਬੈਠਾ ਦੁਕਾਨ 'ਤੇ, ਕਾਮਨਾ ਨੂੰ ਮਨ ਵਿਚ ਰੱਖ ਕੇ ਦੁਕਾਨ ਚਲਾ, ਗੁਰੂ ਨਹੀਂ ਰੋਕਦੇ। ਉਹ ਕਰਮ-ਧੰਦਾ ਹੈ, ਉਸਦੇ ਨਾਲ ਕਾਮਨਾ ਜੋੜਨੀ ਹੀ ਪਏਗੀ। ਕਿਸਾਨ ਇਕ-ਇਕ ਦਾਣਾ ਜ਼ਮੀਨ ਦੇ ਵਿਚ ਬੀਜ ਰਿਹਾ ਹੈ, ਇਹ ਕਾਮਨਾ ਤੋਂ ਬਿਨਾਂ ਨਹੀਂ ਹੁੰਦਾ, ਇਹ ਤਾਂ ਮੰਨਦੇ ਹਾਂ, ਪਰ ਜਿਹੜਾ ਕਰਮ-ਧਰਮ ਹੈ, ਇਥੇ ਕਾਮਨਾ ਪਿੱਛੇ ਸੁੱਟਣੀ ਪੈਂਦੀ ਹੈ। ਰੱਬ ਦੀ ਰਜ਼ਾ ਨੂੰ ਹੀ ਸਿਰ ਮਸਤਕ 'ਤੇ ਰੱਖਣਾ ਪੈਂਦਾ ਹੈ। ਜੋ ਤੇਰੀ ਇੱਛਾ। ਆਪਣੀ ਕਾਮਨਾ ਪਹਿਲਾਂ ਹੀ ਅੱਗੋਂ ਜੋੜ ਦਿੱਤੀ ਹੈ, ਐਹ ਤੂੰ ਕਰ, ਐਹ ਤੂੰ ਕਰ। ਆਪਣਾ ਫੈਸਲਾ ਤਾਂ ਤੂੰ ਪਹਿਲਾਂ ਹੀ ਸੁਣਾ ਦਿੱਤਾ। ਉਹ ਕਰਮ ਵੀ ਧੰਦਾ ਹੀ ਹੋ ਜਾਏਗਾ, ਧਰਮ ਨਹੀ ਹੈ।

ਪ੍ਰਮਾਤਮਾ ਦੀ ਚਾਹਤ ਵੀ ਪ੍ਰਮਾਤਮਾ ਨੂੰ ਨਹੀਂ ਮਿਲਣ ਦੇਂਦੀ। ਆਪ ਸੁਣ ਕੇ ਹੈਰਾਨ ਹੋ ਜਾਉਗੇ ਜੋ ਕੁਝ ਮੈਂ ਕਹਿ ਰਿਹਾ ਹਾਂ। ਹੋ ਸਕਦਾ ਹੈ ਕਿ ਕੁਝ ਥੋੜ੍ਹੇ ਹੀ ਅਭਿਆਸੀਆਂ ਦੀ ਸਮਝ ਵਿਚ ਆਵੇ। ਤੂੰ ਜਪੁ ਕਰ, ਬਾਕੀ ਉਸ ਦੀ ਰਜ਼ਾ। ਤੂੰ ਰੋਟੀ ਖਾ ਲੈ, ਇਹ ਕਦੋਂ ਖ਼ੂਨ ਬਣੇਗੀ ? ਇਹ ਖ਼ੂਨ ਕਿਵੇਂ ਬਣੇਗੀ ? ਕਦੋਂ ਸਰੀਰ ਦੀ ਤਾਕਤ ਬਣੇਗੀ, ਕਦੋਂ ਮਾਸ ਬਣੇਗੀ ? ਕਿਵੇਂ ਮਿੰਝ ਬਣੇਗੀ ? ਇਹ ਪ੍ਰਮਾਤਮਾ 'ਤੇ ਛੱਡ, ਇਹ ਤੇਰੇ ਹੱਥ ਵਿਚ ਨਹੀਂ ਹੈ। ਰੋਟੀ ਕਮਾਉਣਾ, ਰੋਟੀ ਪਕਾਉਣਾ, ਰੋਟੀ ਖਾਣਾ, ਇਹ ਤੇਰੇ ਹੱਥ ਵਿਚ ਹੈ। ਖਾਧੀ ਹੋਈ ਰੋਟੀ ਖ਼ੂਨ ਬਣ ਜਾਏ, ਤੇਰੇ ਹੱਥ ਵਿਚ ਨਹੀਂ ਹੈ। ਤੂੰ ਵਾਹਿਗੁਰੂ, ਵਾਹਿਗੁਰੂ ਦਾ ਜਾਪ ਕਰ, ਤੂੰ ਸਾਰੇ ਧਾਰਮਿਕ ਕਰਮ ਕਰ, ਪਰ ਜੇ ਤੂੰ ਪ੍ਰਮਾਰਥ ਦਾ ਫਲ ਅੱਗੇ ਰੱਖ ਦਿੱਤਾ, ਸਵਰਗ ਦੇ ਸੁੱਖਾਂ ਦਾ, ਤਾਂ ਵੀ ਇਹ ਕਰਮ-ਧੰਦਾ ਹੀ ਹੋ ਗਿਆ, ਕਰਮ-ਧਰਮ ਨਹੀਂ ਹੈ।



ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਐਸੇ ਤਮਾਮ ਕਰਮ, ਜਿਨ੍ਹਾਂ ਨੂੰ ਲੋਕੀਂ ਧਾਰਮਿਕ ਕਰਮ ਕਹਿੰਦੇ ਹਨ, ਮਹਾਰਾਜ ਕਹਿੰਦੇ ਹਨ, ਇਨ੍ਹਾਂ ਕਰਮਾਂ ਨਾਲ ਤੂੰ ਰੱਬ ਨਾਲ ਨਹੀਂ ਜੁੜ ਸਕਦਾ, ਕਿਹੜੇ ਕਿਹੜੇ ? :—

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥
(ਸੋਰਠਿ ਮ. ੫, ਅੰਕ 641)

ਬੜੇ ਕਰਮ ਕੀਤੇ ਪ੍ਰਮਾਤਮਾ ਨਾਲ ਮਿਲਣ ਵਾਸਤੇ। ਐ ਮੇਰੇ ਪਿਆਰੇ ਕਰਮ-ਕਾਂਡੀ, ਇਨ੍ਹਾਂ ਕਰਮਾਂ ਨਾਲ ਪ੍ਰਮਾਤਮਾ ਨਹੀਂ ਮਿਲਦਾ। ਕਿਹੜਾ ਕਰਮ ?

'ਪਾਠ ਪੜ੍ਹਿਓ', ਇਸਦਾ ਮਤਲਬ ਪਾਠ ਨਾ ਕਰੀਏ ? ਸਾਰੇ ਧਾਰਮਿਕ ਕਰਮਾਂ ਦੀ ਸਤਿਗੁਰੂ ਗਿਣਤੀ ਕਰਦੇ ਨੇ ਜਿਨ੍ਹਾਂ ਨੂੰ ਧਾਰਮਿਕ ਅਸੀਂ ਕਹਿੰਦੇ ਹਾਂ, '**ਬੇਦੁ ਬਿਚਾਰਿਓ ਨਿਵਲਿ ਭੁਅੰਗਮ ਸਾਧੇ**' ਵੇਦਾਂ ਦਾ ਪਾਠ ਵੀ ਤੂੰ ਕਰੇਂ, ਨਿਵਲੀ ਕਰਮ ਯਾਨੀ ਜੈਨ ਮੱਤ ਦੀ ਕਰੜੀ ਸਾਧਨਾ ਵੀ ਤੂੰ ਕਰੇਂ ਤੇ ਇਸ ਦੇ ਨਾਲ ਜੇ ਹੰਕਾਰ ਪੈਦਾ ਹੋ ਰਿਹਾ ਹੈ, ਨਿਰੰਕਾਰ ਦਾ ਰਸ ਨਹੀਂ ਤੇ ਇਕ ਗੱਲ ਸਪੱਸ਼ਟ ਹੈ, '**ਪਿਆਰੇ ਇਨ ਬਿਧਿ ਮਿਲਣੁ ਨ ਜਾਈ॥**' ਜਿਸ-ਜਿਸ ਕਰਮ ਨਾਲ ਕਾਮਨਾ ਜੁੜ ਗਈ ਹੈ। ਮਹਾਰਾਜ ਕਹਿੰਦੇ ਹਨ ਇਹ ਕਰਮ ਨਹੀਂ ਹੈ, ਇਨ੍ਹਾਂ ਕਰਮਾਂ ਨਾਲ ਪ੍ਰਮਾਤਮਾ ਨਹੀਂ ਮਿਲੇਗਾ, '**ਮੈ ਕੀਏ ਕਰਮ ਅਨੇਕਾ॥ ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥**' ਥੱਕ ਹਾਰ ਕੇ ਮੈਂ ਤੇਰੇ ਦੁਆਰੇ 'ਤੇ ਆਇਆ ਹਾਂ, ਮੈਨੂੰ ਐਸੀ ਬਿਬੇਕ ਬੁੱਧੀ ਦੇਹ ਤਾਂ ਕਿ ਮੈਂ ਕਰਮ ਨਾਲੋਂ ਕਾਮਨਾ ਨੂੰ ਤੋੜ ਸਕਾਂ। ਹੱਥ ਵਿਚ ਗੁਟਕਾ, ਵਾਹਿਗੁਰੂ ਦਾ ਜਾਪ ਪਿਆ ਕਰਦਾ ਤੇ ਪਾਠ ਦੇ ਨਾਲ ਕਾਮਨਾ ਜੋੜੀ ਹੋਈ ਹੈ, ਬਿਲਕੁਲ ਗਲਤ ਹੈ। ਅਗਰ ਇਹੀ ਕਾਮਨਾ ਲੈ ਕੇ ਗੁਰਦੁਆਰੇ ਬੈਠਾ ਹੈਂ ਤਾਂ ਸਮਝੋ ਕੋਈ ਗੁਰਦੁਆਰੇ ਨਹੀਂ ਬੈਠਾ, ਇਹ ਦੁਕਾਨ 'ਤੇ ਹੀ ਬੈਠਾ ਹੈਂ। ਫਰਕ ਕੇਵਲ ਇਤਨਾ ਹੈ ਕਿ ਇਥੇ ਕੀਰਤਨ ਸੁਣ ਰਿਹਾ ਤੇ ਉਥੇ (ਦੁਕਾਨ 'ਤੇ) ਗਾਹਕਾਂ ਨਾਲ ਗੱਲਾਂ ਕਰ ਰਿਹਾ ਸੀ :—



**ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥**
**ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥੨॥**

ਇਨ੍ਹਾਂ ਕਰਮਾਂ ਨਾਲ ਵੀ ਗੱਲ ਨਹੀਂ ਬਣੇਗੀ। ਆਪਣੀ ਕਾਮਨਾ ਲੈ ਕੇ ਤੀਰਥਾਂ 'ਤੇ ਗਿਆ। ਤੀਰਥਾਂ 'ਤੇ ਇਸ ਵਾਸਤੇ ਨਹੀਂ ਗਿਆ ਕਿ ਹੇ ਪ੍ਰਭੂ ! ਤੇਰੀ ਰਜ਼ਾ, ਜੈਸੇ ਤੂੰ ਚਾਹਵੇਂ, ਵੈਸੇ ਹੀ ਹੋਵੇ ਅਤੇ ਇਤਨੀ ਤੌਫੀਕ ਦੇ ਕਿ ਮੈਂ ਤੇਰੀ ਰਜ਼ਾ ਵਿਚ ਰਾਜ਼ੀ ਹੋਵਾਂ। ਇਹ ਨਹੀਂ, ਤੂੰ ਮੇਰੀ ਇਹ ਕਾਮਨਾ ਪੂਰੀ ਕਰ :—

**ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥**
**ਮਨ ਕੀ ਮੈਲੁ ਨਾ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥੩॥**

ਇਸ ਦੇ ਨਾਲ ਮਨ ਦੀ ਮੈਲ ਤਾਂ ਨਹੀਂ ਉਤਰਨ ਲੱਗੀ, ਉਲਟਾ ਮਨ ਮੈਲਾ ਹੋ ਜਾਏਗਾ :—

**ਤੀਰਥ ਜਾਉ ਤ ਹਉ ਹਉ ਕਰਤੇ॥**

(ਆਸਾ ਮ. ੫, ਅੰਕ 385)

ਹੰਕਾਰ ਵਧਦਾ ਹੀ ਜਾ ਰਿਹਾ ਹੈ। ਮੈਂ ਅਰਜ਼ ਕਰਾਂ, ਹੁਣ ਕਿਤਨਾ ਕੁ ਦਾਨ ਕਰੇ ?

**ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥**

ਅੰਨ, ਬਸਤਰ ਦਾਨ ਕਰੇ। ਸਨਾਤਨ ਮੱਤ ਵਿਚ ਇਸਤ੍ਰੀ ਦਾਨ ਦੀ ਪ੍ਰਥਾ ਵੀ ਸੀ :—

**ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥**
(ਸ੍ਰੀ ਗੁ ਗ੍ਰੰ ਸਾ, ਅੰਕ 641)

ਜ਼ਮੀਨ ਦਾ ਦਾਨ, ਬਸਤਰਾਂ ਦਾ ਦਾਨ, ਅੰਨ ਦਾ ਦਾਨ, ਸੋਨੇ ਦਾ ਦਾਨ, ਚਾਂਦੀ ਦਾ ਦਾਨ, ਹਰੀ ਦੇ ਦੁਆਰ ਦੀ ਤਾਂ ਪ੍ਰਾਪਤੀ ਨਹੀਂ ਹੋਵੇਗੀ, ਇਸ ਦਾਨ ਨਾਲ। ਦੋ ਸ਼ਬਦ ਬਰਦਾਸ਼ਤ ਕਰਨੇ, ਕਿਉਂਕਿ ਹਰ ਬੰਦੇ ਦੀ ਬਰਦਾਸ਼ਤ ਦੀ ਸੀਮਾ ਹੁੰਦੀ ਹੈ। ਵੇਦ ਦੇ ਪਾਠ ਨਾਲ ਆਪਣੀ ਕਾਮਨਾ ਜੇ ਜੋੜ ਦੇਈਏ ਤਾਂ ਗੁਰੂ ਨਹੀਂ ਮਿਲਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਨਾਲ ਵੀ ਆਪਣੀ ਕਾਮਨਾ ਜੋੜ ਦੇਈਏ ਤਾਂ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ ਹੋਵੇਗੀ। ਅੱਜ ਤੱਕ ਜੇ ਸਾਡੇ ਕਰਮਾਂ ਨੂੰ ਭਾਗ ਨਹੀਂ ਲੱਗਿਆ ਤਾਂ ਉਹ ਕਾਮਨਾ ਅਧੀਨ ਕੀਤੇ ਹੋਣਗੇ ਤੇ ਸੰਸਾਰ ਵਿਚ ਉੱਨਤੀ ਹੋ ਗਈ ਹੋਵੇਗੀ। ਤੈਂ ਭਾਵਨਾ ਤਾਂ ਜੋੜੀ ਨਹੀਂ, ਤੈਨੂੰ ਕਿਵੇਂ ਰੱਬੀ ਰਸ ਮਿਲਦਾ ? ਕਰਮ ਕਰਨਾ ਭਾਵਨਾ ਸ਼ਰਧਾ ਦੇ ਨਾਲ ਤਾਂ ਇਸ ਨਾਲ ਆਨੰਦ ਆਵੇਗਾ। ਪਾਠ ਕਰਨਾ ਹੀ ਇਕ ਰਸ ਹੋਵੇ। ਗੁਰਦੁਆਰੇ ਆਉਣਾ ਹੀ ਇਕ ਰਸ ਹੋਵੇ। ਦਾਨ ਅਗਰ ਸ਼ਰਧਾ ਹੈ ਤਾਂ ਇਕ ਕੌਡੀ ਵੀ ਕਰੋੜਾਂ ਵਰਗੀ ਹੈ। ਦਾਨ ਅਗਰ ਹੰਕਾਰ ਹੈ ਤਾਂ ਕਰੋੜਾਂ ਦਾ ਵੀ ਕੌਡੀ ਵਰਗਾ ਹੈ। ਇਹ ਗੱਲ ਹੀ ਕੁਝ ਹੋਰ ਹੈ। ਉਹ ਦੁਨੀਆਂ ਹੀ ਕੁਝ ਹੋਰ ਹੈ। ਗੱਲ ਨੂੰ ਸਮਝਣਾ। ਸ਼ਰਤ ਲਾ ਦਿੱਤੀ ਸਤਿਗੁਰੂ ਨੇ ਬਿਬੇਕ ਬੁੱਧੀ ਵਾਲਾ ਹੀ ਇਸ ਨੂੰ ਸਮਝ ਸਕਦਾ, ਦੂਸਰਾ ਨਹੀਂ। ਕ੍ਰਿਸ਼ਨ ਨੇ ਵੀ ਅਰਜਨ ਨੂੰ ਕਿਹਾ ਸੀ :—

**ਕਰਮ ਕਰ, ਫਲ ਮੇਰੇ ਕੋਲ ਰਹਿਣ ਦੇ, ਤੂੰ ਫਲ ਦੀ ਇਛਾ ਨਾ ਕਰ।**

ਬੜੀ ਬਾਰੀਕ ਬੁੱਧੀ ਚਾਹੀਦੀ ਹੈ ਇਸ ਵਾਸਤੇ। ਅਗਰ ਫਲ ਦੀ ਇੱਛਾ ਵੀ ਤੂੰ ਰੱਖੀ ਤਾਂ ਭੁੱਲ ਕੇ ਵੀ ਉਨ੍ਹਾਂ ਕਰਮਾਂ ਨੂੰ ਧਾਰਮਿਕ ਨਾ ਆਖੀਂ। ਫਲ ਮੇਰੇ 'ਤੇ ਰਹਿਣ ਦੇ, ਕਰਮ ਤੂੰ ਕਰ।

ਵਿਗਿਆਨ ਨੇ ਭਾਵੇਂ ਬੜੀ ਬਾਰੀਕ ਬੁੱਧੀ ਇਨਸਾਨ ਨੂੰ ਦੇ ਦਿੱਤੀ ਹੈ,

ਕਈ ਬਾਰੀਕ ਚੀਜ਼ਾਂ, ਜੋ ਅਸੀਂ ਉਂਝ ਨਹੀਂ ਦੇਖ ਸਕਦੇ, ਖੁਰਦਬੀਨ ਨਾਲ ਦੇਖ ਸਕਦੇ ਹਾਂ। ਅਸੀਂ ਕੁਝ ਦੂਰ ਦੀਆਂ ਚੀਜਾਂ ਨਹੀਂ ਦੇਖ ਸਕਦੇ, ਦੂਰਬੀਨ ਨਾਲ ਦੇਖ ਸਕਦੇ ਹਾਂ। ਅੱਖਾਂ ਦੀ ਵੇਖਣ ਦੀ ਸ਼ਕਤੀ ਸਾਇੰਸ ਨੇ ਵਧਾ ਦਿੱਤੀ ਹੈ। ਕੰਨਾਂ ਦੀ ਸੁਣਨ ਸ਼ਕਤੀ ਵੀ ਵਧਾ ਦਿੱਤੀ ਹੈ। ਇਕ ਮੁਲਕ ਵਿਚ ਕੋਈ ਬੋਲ ਰਿਹਾ, ਦੂਜੇ ਮੁਲਕ ਵਿਚ ਅਸੀਂ ਸੁਣ ਰਹੇ ਹਾਂ ਟੈਲੀਫੋਨ 'ਤੇ। ਜ਼ਬਾਨ ਦੀ ਸ਼ਕਤੀ ਵੀ ਵਧਾ ਦਿੱਤੀ ਹੈ। ਆਪਣੇ ਘਰ ਵਿਚ ਕੋਈ ਬੋਲਦਾ ਪਿਆ ਅਤੇ ਹਜ਼ਾਰਾਂ ਮੀਲਾਂ ਦੀ ਦੂਰੀ 'ਤੇ ਕੋਈ ਸੁਣਦਾ ਪਿਆ। ਪੈਰਾਂ ਦੀ ਸ਼ਕਤੀ ਵਧ ਗਈ। ਦਿਨ ਭਰ ਕੋਈ ਚਲੇ ਤਾਂ ਕਿੰਨਾ ਕੁ ਚਲੇਗਾ ? ਆਵਾਜ਼ ਤੋਂ ਵੀ ਤਿੱਖੇ ਹਵਾਈ ਜਹਾਜ਼ ਆ ਗਏ, 24 ਘੰਟਿਆਂ ਵਿਚ ਦੁਨੀਆਂ ਦਾ ਚੱਕਰ ਲਾ ਕੇ ਆ ਜਾਂਦੇ ਹਨ। ਪੈਰਾਂ ਦੀ ਗਤੀ ਵੀ ਵੱਧ ਗਈ। ਹੱਥਾਂ ਨੂੰ ਵੀ ਬਹੁਤ ਸ਼ਕਤੀ ਮਿਲ ਗਈ। ਹਜ਼ਾਰਾਂ ਹੱਥਾਂ ਦਾ ਕੰਮ ਇਕੋ ਮਸ਼ੀਨ ਕਰ ਰਹੀ ਹੈ। ਕਰਮ ਇੰਦਰੀਆਂ ਨੂੰ ਬੜੀ ਤਾਕਤ ਮਿਲ ਗਈ ਹੈ। ਗਿਆਨ ਇੰਦਰੀਆਂ ਦੀ ਸ਼ਕਤੀ ਬਹੁਤ ਵੱਧ ਗਈ। ਲੇਕਿਨ ਇਕ ਸ਼ਕਤੀ ਵਧਾਉਣ ਦੇ ਵਿਚ ਅਜੇ ਵਿਗਿਆਨ ਸਫਲ ਨਹੀਂ ਹੋਇਆ ਅਤੇ ਕਦੀ ਹੋਵੇਗਾ ਵੀ ਨਹੀਂ ਕਿ ਬੰਦੇ ਦੀ ਬੁੱਧੀ ਵਧਾ ਦੇਈਏ, ਅਕਲ ਵਧਾ ਦੇਈਏ। ਕੋਈ ਐਸੀ ਮਸ਼ੀਨ ਤਿਆਰ ਕਰੀਏ, ਬੰਦੇ ਦੇ ਸਿਰ ਉੱਤੇ ਬੰਨ੍ਹੀਏ ਤਾਂ ਮੂਰਖ ਤੋਂ ਵਿਦਵਾਨ ਹੋ ਜਾਏ। ਇਹ ਮਹਾਨ ਗੁਣਵਾਨ ਹੋ ਜਾਏ। ਐਸਾ ਕਤਈ ਨਹੀਂ ਹੋਵੇਗਾ।



ਪ੍ਰਮਾਤਮਾ ਅਤਿਅੰਤ ਬਾਰੀਕ ਹੈ। ਜੈਸੇ ਜਪ ਕਰੀਏ ਅਕਲ ਬਾਰੀਕ ਹੋਵੇਗੀ। ਸੋਚਣੀ ਬਾਰੀਕ ਹੋਵੇਗੀ, ਬਿਬੇਕ ਹੋਵੇਗੀ। ਸੰਸਾਰ ਬੜਾ ਮੋਟਾ ਤੇ ਹਰ ਵਕਤ ਸੰਸਾਰ ਦਾ ਹੀ ਚਿੰਤਨ ਕਰੀਏ, ਪਰਵਾਰ ਦਾ ਹੀ ਚਿੰਤਨ ਕਰੀਏ, ਪਦਾਰਥਾਂ ਦਾ ਹੀ ਚਿੰਤਨ ਕਰੀਏ, ਅਕਲ ਬੜੀ ਮੋਟੀ ਹੋ ਜਾਏਗੀ। ਇਹ ਗੱਲ ਵੱਖਰੀ ਹੈ ਕਿ ਸੰਸਾਰ ਵਿਚ ਉੱਨਤ ਬਹੁਤ ਹੋ ਜਾਏਗਾ, ਕਿਉਂਕਿ ਹਰ ਵਕਤ ਸੰਸਾਰ ਦਾ ਹੀ ਚਿੰਤਨ ਕਰਦਾ ਹੈ ਸੰਸਾਰ ਬਾਰੇ ਹੀ ਸੋਚਦਾ ਹੈ, ਕਰਮ ਸੰਸਾਰੀ ਕਰਦਾ ਹੈ, ਹੋ ਸਕਦਾ ਹੈ ਕਿ ਸੰਸਾਰ ਵਿਚ ਬਹੁਤ ਅੱਗੇ ਵੱਧ ਜਾਏ। ਲੇਕਿਨ ਇਸ ਚੱਕਰ ਵਿਚ ਨਾ ਪੈਣਾ ਕਿ ਬਹੁਤ ਸਿਆਣਾ ਹੋਵੇਗਾ, ਅਕਲ ਇਸ ਦੀ ਬੜੀ ਮੋਟੀ ਹੋਵੇਗੀ, ਮਹਾਰਾਜ ਨੇ ਸਾਫ ਕਹਿ ਦਿੱਤਾ :—

**ਮਾਇਆਧਾਰੀ ਅਤਿ ਅੰਨਾ ਬੋਲਾ॥**

(ਮ. 3, ਅੰਕ 313)

ਬਹੁਤ ਮਸਰੂਫ਼ ਹੈ, ਬੜੀ ਰੁਝੇਵਿਆਂ ਭਰੀ ਜ਼ਿੰਦਗੀ ਹੈ, ਗਿਆਨ ਨੂੰ

ਸਮਝਣ ਲਈ ਤਾਂ ਉਸ ਕੋਲ ਵਕਤ ਹੀ ਕੋਈ ਨਹੀਂ ਤੇ ਬਾਰੀਕੀਆਂ ਕਿੱਥੋਂ ਆਉਣਗੀਆਂ ? ਇਹ ਗੱਲ ਵੱਖਰੀ ਹੈ ਕਿ ਪੰਜਾਬੀ ਦਾ ਇਕ ਮੁਹਾਵਰਾ ਵੀ ਹੈ, 'ਜਿਨ੍ਹਾਂ ਦੀ ਕੋਠੀ ਦਾਣੇ ਉਨ੍ਹਾਂ ਦੇ ਕਮਲੇ ਵੀ ਸਿਆਣੇ।' ਲੋਕੀ ਬੱਸ ਕਮਲਿਆਂ ਨੂੰ ਹੀ ਸਿਆਣੇ ਕਹੀ ਜਾਂਦੇ ਹਨ। ਹੈਗੇ ਅਸਲ ਦੇ ਵਿਚ ਕਮਲੇ। ਕੁਝ ਵੀ ਨਹੀਂ ਇਨ੍ਹਾਂ ਕੋਲ। ਚਾਰ ਕੌਡੀਆਂ ਇਨ੍ਹਾਂ ਦੇ ਕੋਲ ਨੇ ਔਰ ਹੰਕਾਰ ਹੀ ਲਈ ਫਿਰਦੇ ਨੇ ਕੋਲ, ਤੇ ਇਹ ਹੰਕਾਰ ਇਨ੍ਹਾਂ ਨੂੰ ਮਜ਼ਬੂਰ ਕਰਦਾ ਹੈ, ਬਈ ਗੁਰੂ ਦੀ ਗੱਲ ਨਹੀਂ ਮੰਨਣੀ। ਆਪਣੀ ਗੱਲ ਗੁਰੂ ਤੋਂ ਮਨਾਉਣੀ ਹੈ। ਤੂੰ ਗੁਰੂ ਕਹਿੰਦਾ ਤੇ ਪਿਆਂ ਕਹੀ ਚੱਲ :—

**ਧਰੇ ਕੇਸੁ ਪਾਹੁਲ ਬਿਨਾ ਭੇਖੀ ਮੂੜਾ ਸਿਖ,**
**ਤਿਸ ਕਉ ਦਰਸਨ ਨਾਹਿ ਮੇਰਾ ਪਾਪੀ ਤਿਆਗੇ ਬਿਖ॥**

ਅਸੀਂ ਤੇਰੀ ਦਿੱਤੀ ਦਸਤਾਰ ਵੀ ਨਹੀਂ ਬੰਨ੍ਹਣੀ। ਤੂੰ ਕਹਿਨਾ ਤਾਂ ਕਹਿ, ਅਸੀਂ ਇਹ ਨਹੀਂ ਰੱਖਣੀ। ਤੂੰ ਇਹ ਕਹਿੰਦਾ ਹੈ :—

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥**

(ਜਪੁਜੀ ਸਾਹਿਬ)



ਇਹ ਜਪੁ ਉਸ ਵਕਤ ਸਾਡੇ ਕੋਲੋਂ ਨਹੀਂ ਹੋ ਸਕਦਾ, ਅਸੀਂ ਨਹੀਂ ਕਰਨਾ ਅਤੇ ਜਿਤਨਾ ਹੰਕਾਰੀ ਉਤਨਾ ਹੀ ਮੰਨਣ ਤੋਂ ਦੂਰ ਹੁੰਦਾ ਜਾਏਗਾ।

❐❐❐

# 10

ਇਹ ਹੰਕਾਰੀ ਸਦੀ ਹੈ। ਜਿਤਨਾ ਹੰਕਾਰੀ ਉਤਨਾ ਹੀ ਮੰਨਣ ਤੋਂ ਦੂਰ ਹੁੰਦਾ ਜਾਏਗਾ। ਗੁਰੂ ਦੀ ਗੱਲ ਮੰਨਣੀ ਬੜੀ ਔਖੀ ਹੈ। ਮੰਨੋਗੇ ਕਦੋਂ ? ਜਦੋਂ ਆਪਣੇ ਨਾਲੋਂ ਵੱਡਾ ਸਮਝ ਲਈਏ ਗੁਰੂ ਨੂੰ :—

ਸਤਿਗੁਰੁ ਵਡਾ ਕਰਿ ਸਾਲਾਹੀਐ......॥

(ਪਉੜੀ, ਅੰਕ 473)

ਮੰਨ ਲਈਏ, ਗੁਰੂ ਹਰ ਗੱਲ ਵਿਚ ਅੱਗੇ ਹੈ ਤਾਂ ਹੀ ਪਿੱਛੇ ਚੱਲ ਸਕਾਂਗੇ, ਤਾਂ ਹੀ ਗੱਲ ਮੰਨ ਸਕਾਂਗੇ। ਜਿਹੜੀਆਂ-ਜਿਹੜੀਆਂ ਗੱਲਾਂ ਗੁਰੂ ਦੀਆਂ ਅਜੇ ਨਹੀਂ ਮੰਨੀਆਂ ਗਈਆਂ, ਇਕ ਗੱਲ ਸਪੱਸ਼ਟ ਹੈ ਕਿ ਅਜੇ ਮਨ ਨੇ ਨਹੀਂ ਮੰਨਿਆ ਕਿ ਗੁਰੂ ਅੱਗੇ ਹੈ। ਗੁਰੂ ਵੱਡਾ ਨਹੀਂ ਛੋਟਾ ਹੈ। ਇਸਦੀ ਹਰ ਗੱਲ ਨਹੀਂ ਮੰਨੀ ਜਾ ਸਕਦੀ। ਵੱਡਾ ਨਹੀਂ ਪ੍ਰਤੀਤ ਹੋ ਰਿਹਾ। ਇਸ ਤੋਂ ਹੀ ਸਪੱਸ਼ਟ ਹੋ ਰਿਹਾ ਹੈ ਕਿ ਗੁਰੂ ਦੀ ਗੱਲ ਮੰਨਣ ਤੋਂ ਮਨ ਇਨਕਾਰੀ ਹੈ।

ਇਕ ਸੱਜਣ ਨੇ ਤਾਂ ਮੈਨੂੰ ਇੱਥੋਂ ਤੱਕ ਵੀ ਕਹਿ ਦਿੱਤਾ ਸੀ ਕਿ ਇਨ੍ਹਾਂ ਪ੍ਰਾਲਬਧ ਦੇ ਰੋਣਿਆਂ ਨੇ ਭਾਰਤ ਵਾਸੀਆਂ ਨੂੰ ਬੜਾ ਸੁਸਤ ਬਣਾ ਦਿੱਤਾ ਹੈ, ਤਰੱਕੀ ਕਰਨ ਦੀ ਹਿੰਮਤ ਨਹੀਂ ਦਿੱਤੀ। ਮੈਨੂੰ ਉਸ ਨੇ ਇਕ ਦਲੀਲ ਦਿੱਤੀ ਕਿ ਇਕ ਕਿਸਾਨ ਕੋਲ 10 ਏਕੜ ਜ਼ਮੀਨ ਹੋਵੇ ਤੇ ਦੂਸਰੇ ਕੋਲ ਵੀ ਇਤਨੀ ਹੋਵੇ। ਜਿਹੜਾ ਪਹਿਲਾ ਕਿਸਾਨ ਹੈ, ਇਹ ਦੋ ਦਫਾ ਹਲ ਚਲਾਵੇ, ਸੁਹਾਗਾ ਫੇਰੇ ਤੇ ਪਾਣੀ ਵੀ ਦੇਵੇ, ਵਧੀਆ ਬੀਜ ਬੋਵੇ, ਕੁਦਰਤੀ ਗੱਲ ਹੈ, ਫਸਲ ਬਹੁਤ ਵੱਡੀ ਤੇ ਲਹਿਰਾਉਂਦਾ ਹੋਇਆ ਖੇਤ ਹੋਵੇਗਾ ਤੇ ਜਿਹੜਾ ਦੂਸਰਾ ਕਿਸਾਨ ਹੈ, ਇਕੋ ਦਫਾ ਹਲ ਵਾਹਵੇ ਤੇ ਰੋੜੇ ਵੱਟੇ ਵੀ ਨਾ ਤੋੜੇ, ਸੁਹਾਗਾ ਵੀ ਨਾ ਫੇਰੇ ਤੇ ਜਿਤਨਾ ਜ਼ਰੂਰਤ ਹੈ ਉਤਨਾ ਪਾਣੀ ਵੀ ਜ਼ਮੀਨ 'ਚ ਨਾ ਪਾਵੇ ਤੇ ਬੀਜ ਵੀ ਵਧੀਆ ਨਾ ਬੋਵੇ ਤੇ ਫਿਰ ਜੇ ਫਸਲ ਘੱਟ ਖੜ੍ਹੀ ਹੈ ਤਾ ਪ੍ਰਾਲਬਦ ਦਾ ਇਸ 'ਚ ਰੋਣਾ ਕੀ ਹੈ ? ਇਸਦੇ 'ਚ ਕਿਸਮਤ ਦਾ ਕੀ ਮਤਲਬ ? ਰੱਬ ਨੂੰ ਅੱਗੇ ਕਰਨ ਦੀ ਕੀ ਲੋੜ ਹੈ ? ਇਹ ਤਾਂ ਪੁਰਸ਼ਾਰਥ ਦੀ ਗੱਲ ਹੈ, ਉੱਦਮ ਦੀ ਗੱਲ ਹੈ, ਮਿਹਤਨ

ਦੀ ਗੱਲ ਹੈ। ਮੈਨੂੰ ਕਹਿਣ ਲੱਗਾ, 'ਇਸ ਦਲੀਲ ਦਾ ਤੁਹਾਡੇ ਕੋਲ ਕੋਈ ਜਵਾਬ ਹੈ ? ਮੈਂ ਕਿਹਾ ਗੱਲ ਇਸ ਤਰ੍ਹਾਂ ਹੈ, 'ਜਿਸ ਨੇ ਵਧੀਆ ਬੀਜ ਬੋਇਆ, ਸੁਹਾਗਾ ਵੀ ਫੇਰਿਆ, ਪਾਣੀ ਵੀ ਅਨੁਕੂਲ ਦਿੱਤਾ ਤੇ ਜਦ ਫਸਲ ਪੱਕਣ 'ਤੇ ਆਈ ਤਾਂ ਪੱਕੀ ਫਸਲ 'ਤੇ ਗੜਾ ਪੈ ਗਿਆ, ਪੱਲੇ ਕੁਝ ਵੀ ਨਹੀਂ ਪਿਆ। ਜਿਸ ਨੇ ਬੀਜ ਘਟੀਆ ਬੋਇਆ, ਪਾਣੀ ਵੀ ਪੂਰਾ ਨਹੀਂ ਦਿੱਤਾ, ਸੁਹਾਗਾ ਵੀ ਨਹੀਂ ਫੇਰਿਆ, ਰੋੜੇ-ਵੱਟੇ ਵੀ ਨਹੀਂ ਤੋੜੇ ਸਨ, ਉਹਨੂੰ ਫਿਰ ਵੀ ਕੁਝ ਫਸਲ ਮਿਲ ਗਈ।' ਮੈਂ ਪੰਜਾਬ ਵਿਚ ਦੋ-ਤਿੰਨ ਸਾਲਾਂ ਤੋਂ ਦੇਖ ਕੇ ਹੈਰਾਨ ਹਾਂ ਕਿ ਇਕ ਖੇਤ ਗੜਿਆਂ ਨਾਲ ਬਿਲਕੁਲ ਤਬਾਹ ਹੋ ਜਾਂਦਾ ਹੈ ਤੇ ਦੂਜਾ ਬਚ ਜਾਂਦਾ ਹੈ। ਮੈਂ ਕਿਹਾ, 'ਇਸ ਨੂੰ ਕੀ ਆਖੋਗੇ ? ਸਾਰੀ ਦੀ ਸਾਰੀ ਫਸਲ ਤਬਾਹ ਹੋ ਗਈ।' ਕਹਿਣ ਲੱਗੇ, 'ਇਹ ਤਾਂ ਫਿਰ ਕੁਦਰਤੀ ਗੱਲ ਹੋਈ ਨਾ।' ਮੈਂ ਕਿਹਾ, 'ਤੁਸੀਂ ਇਸ ਨੂੰ ਕੁਦਰਤੀ ਗੱਲ ਕਹਿ ਲਓ, ਅਸੀਂ ਪ੍ਰਾਲਬਦ ਕਹਿੰਦੇ ਹਾਂ, ਗੱਲ ਤਾਂ ਇਕ ਹੀ ਹੈ।'

ਸਿਰਫ ਮਿਹਨਤ ਦੀ ਗੱਲ ਨਹੀਂ, ਇਹ ਸੰਚਿਤ ਕਰਮ ਵੀ ਨਾਲ ਚਲਦੇ ਹਨ। ਇਹ ਸੰਚਿਤ ਕਰਮ ਕੀ ਨੇ ? ਪ੍ਰਾਲਬਦ ਕਰਮ ਕੀ ਹਨ ? ਇਨ੍ਹਾਂ ਦਾ ਨਿਖੇੜਾ ਵੀ ਥੋੜ੍ਹਾ ਜਿਹਾ ਕਰ ਦੇਈਏ। ਜੈਸੇ ਰੋਜ਼-ਰੋਜ਼ ਆਪਾਂ ਕਰਮ ਕਰਦੇ ਜਾ ਰਹੇ ਹਾਂ, ਜ਼ਿੰਦਗੀ ਤਾਂ ਛੋਟੀ ਹੁੰਦੀ ਜਾ ਰਹੀ ਹੈ ਤੇ ਕਰਮ ਸਾਡੇ ਵਧਦੇ ਜਾ ਰਹੇ ਹਨ — ਸਰੀਰਕ, ਮਾਨਸਿਕ ਤੇ ਵਾਚਕ। ਇਕ ਦਿਨ ਜੀਵਨ ਦੀ ਚੋਲੀ ਦਾ ਅੰਤ ਹੋ ਜਾਂਦਾ ਤੇ ਕਰਮ ਸਾਡੇ ਕੁਝ ਬਚ ਜਾਂਦੇ ਹਨ, ਜਿਹੜੇ ਅਸੀਂ ਭੋਗੇ ਨਹੀਂ ਹੁੰਦੇ, ਉਹ ਜੋ ਬਚ ਜਾਂਦੇ ਹਨ, ਉਹ ਹੁੰਦੇ ਨੇ ਸੰਚਿਤ ਕਰਮ, ਪੂਰਬ ਕਰਮ, ਉਹ ਅਗਲੇ ਜਨਮ 'ਚ ਨਾਲ ਚਲਦੇ ਹਨ। ਜਨਮ ਤੋਂ ਕੋਈ ਅੰਧਾ ਜੰਮਿਆ ਤਾਂ ਪਿਛਲੇ ਸੰਚਿਤ ਕਰਮ। ਜਨਮ ਤੋਂ ਹੀ ਕੋਈ ਫੁੱਟਪਾਥ 'ਤੇ ਜੰਮਿਆ, ਜਨਮ ਤੋਂ ਹੀ ਭਿਖਾਰੀ ਹੈ, ਬਸ ਸੰਚਿਤ ਕਰਮ। ਇਹ ਨਾਲ ਹੀ ਪਿੱਛੇ-ਪਿੱਛੇ ਚਲਦੇ ਹਨ। ਪ੍ਰਮਾਤਮਾ ਨਿਆਂਕਾਰੀ ਹੈ।

ਹੁਣ ਮੈਂ ਅਰਜ਼ ਕਰਾਂ, ਜਿਨ੍ਹਾਂ ਕਰਮਾਂ ਨਾਲ ਕਾਮਨਾ ਜੋੜ ਦੇਈਏ, ਮਹਾਰਾਜ ਕਹਿੰਦੇ ਹਨ :—

**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥**

(ਜਪੁਜੀ ਸਾਹਿਬ, ਅੰਕ 2)

ਫਿਰ ਇਹ ਜਨਮ ਹੁੰਦਾ, ਫਿਰ ਇਕ ਕਪੜਾ ਮਿਲਦਾ ਤੇ ਫਿਰ ਇਹ ਚੋਲਾ ਮਿਲਦਾ। ਕਿਉਂਕਿ ਕਰਮ ਕੁਝ ਬਚ ਗਏ ਸਨ, ਇਸ ਲਈ ਉਨ੍ਹਾਂ ਦੀ ਫਸਲ ਵਾਸਤੇ ਤਾਂ ਕਪੜਾ ਚਾਹੀਦਾ ਸੀ। 'ਨਦਰੀ ਮੋਖੁ ਦੁਆਰੁ॥' ਉਸਦੀ

ਬਖਸ਼ਿਸ਼ ਦੇ ਨਾਲ ਮੋਖਸ਼-ਦੁਆਰ ਦੀ ਪ੍ਰਾਪਤੀ ਹੋ ਜਾਂਦੀ ਹੈ ਤੇ ਫਿਰ ਕਪੜਾ (ਸਰੀਰ) ਨਹੀਂ ਮਿਲਦਾ।

ਪਰ ਸੁਆਲ ਪੈਦਾ ਹੁੰਦਾ ਹੈ, ਉਸ ਦੀ ਬਖਸ਼ਿਸ਼ ਕਿਵੇਂ ਮਿਲਦੀ ਹੈ ? ਪਰਮ-ਆਨੰਦ ਕਿਵੇਂ ਪ੍ਰਾਪਤ ਹੋਵੇ ? ਸਾਹਿਬ ਕਹਿੰਦੇ ਹਨ :—

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥**

(ਜਪੁਜੀ ਸਾਹਿਬ, ਅੰਕ 2)

ਸਾਹਿਬ ਕਹਿੰਦੇ ਨੇ ਫਿਰ ਇਹ ਕਰਮ ਅੱਗੇ ਰੱਖ, ਅੰਮ੍ਰਿਤ ਵੇਲਾ, ਤੂੰ ਪ੍ਰਮਾਤਮਾ ਨੂੰ ਅਰਪਨ ਕਰ ਦੇ, ਇਹ ਤੇਰਾ ਨਹੀਂ ਹੈ। ਅੰਮ੍ਰਿਤ ਵੇਲੇ ਸੁੱਤਾ ਰਹਿ ਗਿਆ ਹੈਂ, ਹਰਾਮ ਸੁੱਤਾ। ਇਹ ਸਮਾਂ ਸੌਣ ਦਾ ਵੀ ਨਹੀਂ ਸੀ। ਇਹ ਸਮਾਂ ਕੰਮ ਧੰਦੇ ਦਾ ਵੀ ਨਹੀਂ ਸੀ, ਇਹ ਸਮਾਂ ਪ੍ਰਮਾਤਮਾ ਨਾਲ ਜੁੜਨ ਦਾ ਸੀ। ਕਈ ਲੋਕਾਂ ਵਾਸਤੇ ਤੜਕੇ ਅੰਮ੍ਰਿਤ ਵੇਲੇ ਉਠ ਕੇ ਦੂਰ ਕਿਤੇ ਕੰਮ 'ਤੇ ਜਾਣਾ ਜ਼ਰੂਰੀ ਹੁੰਦਾ ਹੈ, ਊਨ੍ਹਾਂ ਨੂੰ ਕੰਮ ਧੰਦਾ ਤਿਆਗਣ ਦੀ ਲੋੜ ਨਹੀਂ। ਬਾਣੀ ਇਹ ਵੀ ਆਖਦੀ ਹੈ :—

**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥੨੧੩॥**



(ਸਲੋਕ ਕਬੀਰ ਜੀ, ਅੰਕ 1376)

ਕੰਮ ਕਾਰ ਸਾਰੇ ਕਰ, ਪਰ ਉਸ ਅੰਮ੍ਰਿਤ ਵੇਲੇ ਖਾਸ ਕਰਕੇ ਮਨ ਪ੍ਰਮਾਤਮਾ ਦੀ ਬਾਣੀ ਨਾਲ ਜੋੜ। ਅੱਜ ਕਲ੍ਹ ਤਾਂ ਕਾਰਾਂ ਟਰੱਕਾਂ ਵਿਚ ਸਫਰ ਕਰਦੇ ਵੀ ਤੁਸੀਂ ਟੇਪਾਂ ਦੁਆਰਾ ਬਾਣੀ ਸੁਣ ਸਕਦੇ ਹੋ। ਇਹ ਵੇਲਾ 24 ਘੰਟਿਆਂ ਵਿਚੋਂ ਇਕ ਵਿਸ਼ੇਸ਼ ਹੈ, ਜਦੋਂ ਮਨ ਭਟਕਦਾ ਘੱਟ ਹੈ ਤੇ ਰੋਜ਼ਾਨਾ ਅਭਿਆਸ ਨਾਲ ਪ੍ਰਭੂ ਨਾਲ ਸੌਖਾ ਹੀ ਜੁੜਿਆ ਜਾ ਸਕਦਾ ਹੈ। ਉਸ ਅੰਮ੍ਰਿਤ ਵੇਲੇ ਤੂੰ ਉਸ ਵੱਡੇ ਦੀਆਂ ਵਡਿਆਈਆਂ ਕਰ, ਉਸ ਦਾ ਜਾਪ ਕਰ, ਤਾਂ ਤੇਰੇ 'ਤੇ ਕਿਸੇ ਵੇਲੇ ਉਸ ਦੀ ਬਖਸ਼ਿਸ਼ ਹੋ ਜਾਵੇਗੀ ਤੇ ਮੋਖਸ਼ ਦੇ ਦੁਆਰ ਆਪਣੇ ਆਪ ਖੁਲ੍ਹ ਜਾਣਗੇ, ਪਰ ਜੇ ਕਾਮਨਾ ਕਰਕੇ ਤੂੰ ਇਹ ਕੰਮ ਕਰਦਾ ਰਿਹਾ ਤਾਂ ਉਨ੍ਹਾਂ ਕੀਤੇ ਹੋਏ ਕਰਮਾਂ ਕਰਕੇ ਹੀ ਤੈਨੂੰ ਹੋਰ ਜਨਮ ਮਿਲੇਗਾ ਫੇਰ ਤਾਂ :—

**ਜਮਿ ਜਮਿ ਮਰੈ ਮਰੈ ਫਿਰਿ ਜੰਮੈ॥**
**ਬਹੁਤੁ ਸਜਾਇ ਪਇਆ ਦੇਸਿ ਲੰਮੈ॥**

(ਮਾਰੂ ਮ. ੫ ਘਰ ੮ ਅੰਜਲੀਆ, ਅੰਕ 1020)

ਇਸ ਤਰ੍ਹਾਂ ਜਨਮ-ਦਰ-ਜਨਮ ਪ੍ਰਮਾਤਮਾ ਤੋਂ ਦੂਰ ਹੁੰਦਾ ਜਾਵੇਂਗਾ। ਇਹ ਖੇਡ ਸਾਰੀ ਕਰਮਾਂ ਦੀ ਹੈ :—

**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥**

(ਅੰਕ 8)

ਤੇ

**ਕਰਮੀ ਕਰਮੀ ਹੋਇ ਵੀਚਾਰੁ॥**
**ਸਚਾ ਆਪਿ ਸਚਾ ਦਰਬਾਰੁ॥**

(ਜਪੁਜੀ ਸਾਹਿਬ, ਅੰਕ 7)

ਇਸ ਤੇ ਇਤਨੀਆਂ ਹੀ ਵਿਚਾਰਾਂ ਪ੍ਰਵਾਨ ਕਰਨੀਆਂ। ਤੁਹਾਡੀ ਸੰਤੁਸ਼ਟੀ ਹੋਈ ਹੈ ਜਾਂ ਨਹੀਂ, ਤੁਹਾਡੇ ਪ੍ਰਸ਼ਨਾਂ ਦਾ ਜਵਾਬ ਮਿਲਿਆ ਹੈ ਜਾਂ ਨਹੀਂ, ਇਹ ਤੇ ਤੁਸੀਂ ਜਾਣੋ। ਇਕ ਐਸਾ ਬੀਜ ਹੈ ਕਿ ਸੰਤ ਵੇਖਣ ਵਿਚ ਸਫਲ ਹੋ ਗਿਆ, ਇਸ ਵਿਚੋਂ ਕੈਸੇ ਫਲ ਨਿਕਲਣਗੇ, ਜੈਸੇ ਇਕ ਸਾਇੰਟਿਸਟ ਸਫਲ ਹੋਇਆ ਕਿ ਇਸ ਬੀਜ ਵਿਚੋਂ ਫੁੱਲ ਫਲ ਕੈਸੇ ਨਿਕਲਣਗੇ। ਜਿਸ ਕਰਮ ਵਿਚੋਂ ਦੁੱਖ ਨਿਕਲੇ, ਉਹ ਅਸ਼ੁੱਭ ਕਰਮ ਹੈ ਤੇ ਜਿਸ ਵਿਚੋਂ ਸੁੱਖ ਨਿਕਲੇ ਉਹ ਸ਼ੁੱਭ ਕਰਮ ਹੈ।



ਹੁਣ ਸ਼ੁੱਭ ਤੇ ਅਸ਼ੁੱਭ ਕਰਮ ਕੀ ਹਨ ? ਕਿਸ ਤਰ੍ਹਾਂ ਨਿਖੇੜਾ ਕਰੀਏ। **ਉਹੀ ਸ਼ੁੱਭ ਕਰਮ ਹੈ ਜੋ ਦੂਜਿਆਂ ਲਈ ਵੀ ਸ਼ੁੱਭ ਹੋਵੇ।** ਉਹੀ ਅਸ਼ੁੱਭ ਹੈ, ਮੇਰੀ ਜਿਸ ਸੋਚਣੀ ਨਾਲ, ਮੇਰੀ ਜਿਸ ਬੋਲਣੀ ਨਾਲ, ਮੇਰੇ ਜਿਸ ਕਰਮ ਨਾਲ ਦੂਸਰਿਆਂ ਨੂੰ ਚੋਟ ਪਹੁੰਚੇ, ਦੂਸਰਿਆਂ ਦਾ ਨੁਕਸਾਨ ਹੋਵੇ, ਦੂਸਰਿਆਂ ਦੇ ਕਦਮ ਰੁਕਣ, ਇਹ ਅਸ਼ੁੱਭ ਕਰਮ ਹੈ। ਸ਼ੁੱਭ, ਜਿਹੜੇ ਕਰਮ ਮੇਰੀ ਸੁਰਤ ਨੂੰ ਗਤੀ ਦੇਣ ਪ੍ਰਮਾਤਮਾ ਦੇ ਮਾਰਗ 'ਤੇ ਅਤੇ ਜਿਹੜੇ ਕਰਮ ਦੂਜਿਆਂ ਦਾ ਰਸਤਾ ਨਾ ਰੋਕਣ ਸ਼ੁੱਭ। **ਜਿਸ ਕਰਮ ਨੇ ਕਿਸੇ ਦਾ ਰਸਤਾ ਰੋਕ ਦਿੱਤਾ, ਉਹ ਅਸ਼ੁੱਭ ਹੈ।** ਉਹ ਬੋਲ ਅਸ਼ੁੱਭ ਹੈ, ਜਿਸ ਤੋਂ ਕਿਸੇ ਨੂੰ ਚੋਟ ਪਹੁੰਚਦੀ ਹੈ। ਉਹ ਸੋਚਣਾ ਅਸ਼ੁੱਭ ਹੈ ਜੋ ਕਿਸੇ ਲਈ ਘਾਤਕ ਹੈ। ਉਹ ਕਰਨਾ ਬਿਲਕੁਲ ਅਸ਼ੁੱਭ ਹੈ ਜੋ ਕਿਸੇ ਲਈ ਨੁਕਸਾਨ ਦੇਹ ਹੈ ਅਜੇ ਜਿਸ ਕਰਮ ਨੇ ਦੂਜਿਆਂ ਦਾ ਰਸਤਾ ਰੋਕਿਆ, ਉਹ ਕਰਮ ਮੇਰਾ ਰਸਤਾ ਵੀ ਰੋਕਣਗੇ। ਉਹ ਮੈਨੂੰ ਵੀ ਪ੍ਰਮਾਤਮਾ ਨੂੰ ਨਹੀਂ ਮਿਲਣ ਦੇਣਗੇ। ਮੈਂ ਜਿਹੜੇ ਰੋੜੇ ਦੂਜਿਆਂ ਦੇ ਰਸਤੇ ਵਿਚ ਵਿਛਾਏ ਨੇ ਇਹੋ ਰੋੜੇ ਮੇਰੇ ਰਸਤੇ ਵਿਚ ਵੀ ਆ ਜਾਣਗੇ। ਇਸ ਵਾਸਤੇ ਸ਼ੇਖ ਸਾਅਦੀ ਸਾਹਿਬ ਨੇ ਕਹਿ ਦਿੱਤਾ :—

*ਯਾਰ ਰਾ ਖ਼ੁਦ ਕਰਦਾ ਰਾ ਇਲਾਜ ਨੇਸਤ,*
*ਕਰਦਨੀ ਖ਼ੁਹਾਇਸ਼-ਓ-ਆਮਦਨੀ ਪੇਸਤ।*

ਰੋ ਕੇ ਕੋਈ ਫਰਿਆਦ ਕਰ ਰਿਹਾ ਸੀ, ਸ਼ੇਖ ਸਾਅਦੀ ਸਾਹਿਬ ਅੱਗੇ, ਤਾਂ ਆਪ ਨੇ ਫੁਰਮਾਇਆ ਕਿ ਇੰਝ ਲਗਦਾ ਹੈ ਕਿ ਤੂੰ ਕਈਆਂ ਨੂੰ ਰੋਆਇਆ ਹੈ। ਜਦ ਤੂੰ ਰੋਆਇਆ ਤਾਂ ਤੈਨੂੰ ਵੀ ਰੋਣਾ ਹੀ ਪਵੇਗਾ, ਹੋਰ ਕੀ ਹੈ। ਜੋ ਤੂੰ ਕਰ ਚੁਕਿਆ ਹੈਂ ਤੇਰੇ ਸਾਹਮਣੇ ਆਵੇਗਾ ਤੇ ਭੋਗਣ ਲਈ ਤਿਆਰ ਹੋ ਜਾ। ਰੱਬੀ ਨਿਯਮ। ਗੁਰੂ ਨਾਨਕ ਦੇਵ ਮਹਾਰਾਜ ਕਹਿੰਦੇ ਹਨ :–

**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥**

(ਮ. ੨, ਅੰਕ 474)

ਗੁਰੂ ਨਾਨਕ ਦੇਵ ਜੀ ਮਹਾਰਾਜ ਬਖਸ਼ਿਸ਼ ਕਰਨ ਕਿ ਗੁਰਦੁਆਰੇ 'ਚ ਜਦ ਅਸੀਂ ਬੈਠੀਏ ਤਾਂ ਇਸ ਕਰਮ ਨਾਲ ਕਾਮਨਾ ਨਾ ਜੋੜੀਏ :–

**ਕਾਹੂ ਫਲ ਕੀ ਇਛਾ ਨਹੀ ਬਾਛੈ॥**

(ਸੁਖਮਨੀ ਮ. ੫, ਅੰਕ 274)

ਗੁਰਦੁਆਰੇ ਜਦ ਬੈਠਣਾ ਕਰਮ ਨਾਲ ਭਾਵਨਾ ਜੋੜਨੀ ਹੈ, ਸ਼ਰਧਾ। ਅਗਰ ਕੋਈ ਬਾਜ਼ਾਰ 'ਚ ਵੀ ਬੈਠਾ ਤੇ ਕਰਮ ਨਾਲ ਭਾਵਨਾ ਜੋੜ ਕੇ ਬੈਠਦਾ ਹੈ ਤਾਂ ਯਕੀਨ ਜਾਣੋ ਉਹ ਕਰਮ-ਧੰਦਾ ਵੀ ਕਰਮ-ਧਰਮ ਬਣ ਜਾਂਦਾ ਹੈ, ਜਿਵੇਂ ਕਿ ਰਵਿਦਾਸ, ਜੁੱਤੀਆਂ ਗੰਢਦਾ ਹੈ ਬੜੀ ਭਾਵਨਾ ਨਾਲ। ਕਹਿੰਦਾ ਹੈ, **'ਹੇ ਪ੍ਰਭੂ! ਤੇਰੇ ਪੈਰਾਂ ਲਈ ਜੁੱਤੀ ਗੰਢਦਾ ਹਾਂ, ਮਨੁੱਖਾਂ ਦੀ ਨਹੀਂ।'** ਹਰ ਇਕ ਨੂੰ ਪ੍ਰਭੂ! ਕਰਕੇ ਬੁਲਾਉਂਦਾ ਹੈ। ਕਰਮ-ਧਰਮ, ਇਹ ਦੇਖਣ ਨੂੰ ਕਰਮ ਧੰਦਾ ਹੈ। ਤੱਕੜੀ ਪਏ ਤੋਲਦੇ ਨੇ ਗੁਰੂ ਨਾਨਕ, ਇਕ ਧੰਦਾ ਹੈ, ਮੋਦੀ ਖਾਨੇ ਦੀ ਮੁਲਾਜ਼ਮਤ ਹੈ, ਪਰ ਇਹ ਧੰਦਾ ਵੀ ਧਰਮ ਸੀ। ਜਦ ਗਿਣਤੀ ਤੇਰਾਂ 'ਤੇ ਆਈ ਤਾਂ ਤੇਰੇ ਨਾਲ (ਭਾਵ ਨਿਰੰਕਾਰ ਨਾਲ) ਸੁਰਤੀ ਜੁੜ ਗਈ। ਕਿਸੇ ਦਾ ਮਾਲਾ ਫੇਰਨਾ ਵੀ ਧੰਦਾ ਹੈ, ਕਿਸੇ ਦਾ ਤੱਕੜੀ ਤੋਲਣਾ ਵੀ ਧਰਮ। ਬਹੁਤ ਲੋਕਾਂ ਦਾ ਕਰਮ-ਧਰਮ ਕਰਮ-ਧੰਦਾ ਹੀ ਹੈ। ਇਹ ਵੱਖਰੀ ਗੱਲ ਹੈ ਕਿ ਉਹ ਬਾਹਰੋਂ ਧਰਮ ਦੀ ਮੋਹਰ ਲਾਈ ਫਿਰਦੇ ਹਨ। ਗੁਰੂ ਅਰਜਨ ਦੇਵ ਜੀ ਮਹਾਰਾਜ ਇਸ ਦਾ ਮੁਕੰਮਲ ਤੌਰ 'ਤੇ ਖੰਡਨ ਕਰਦੇ ਹਨ :–

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ॥**

(ਸ੍ਰੀ. ਗੁ. ਗ੍ਰੰ. ਸਾ. ਅੰਕ 747)

❐❐❐

# ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥
# ਬਿਨੁ ਬੂਝੇ ਤੂੰ ਸਦਾ ਨਾਪਾਕ॥

## 1

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜਾਪੁ ਸਾਹਿਬ ਵਿਚ ਆਏ ਇਕ ਛੰਦ ਤੋਂ ਗੁਰਬਾਣੀ ਵਿਚਾਰ ਤੁਹਾਡੇ ਅੱਗੇ ਤੱਛ ਬੁੱਧੀ ਅਨੁਸਾਰ ਪੇਸ਼ ਕਰਨ ਦੀ ਕੋਸ਼ਿਸ਼ ਕਰਾਂਗਾ। ਛੰਦ ਹੈ:—

**ਅਮਾਨ ਹੈਂ॥ ਨਿਧਾਨ ਹੈਂ॥ ਅਨੇਕ ਹੈਂ॥ ਫਿਰਿ ਏਕੁ ਹੈਂ॥43॥**
**(ਚਾਚਰੀ ਛੰਦ॥ ਤ੍ਵ ਪ੍ਰਸਾਦਿ॥)**



ਨਿਧਾਨ ਹੈਂ— ਤੂੰ ਗੁਣਾਂ ਦਾ ਖਜ਼ਾਨਾ ਹੈਂ, ਤੂੰ ਸ਼ਕਤੀ ਦਾ ਨਿਧਾਨ ਹੈਂ। ਲੇਕਿਨ ਅਮਾਨ ਹੈਂ॥ ਤੈਨੂੰ ਮਾਣ ਨਹੀ ਹੈ, ਨਾ ਆਪਣੀ ਸ਼ਕਤੀ ਦਾ, ਨਾ ਆਪਣੇ ਸੁਹੱਪਣ ਦਾ, ਨਾ ਆਪਣੇ ਗੁਣਾਂ ਦਾ। ਤੈਨੂੰ ਆਪਣੀ ਸਮਰੱਥਾ ਤੇ ਸ਼ਕਤੀ ਦਾ ਕੋਈ ਮਾਣ ਨਹੀਂ। ਪੁਰਾਤਨ ਰਿਸ਼ੀ ਮੁਨੀਆਂ ਨੇ ਪ੍ਰਮਾਤਮਾ ਦੇ ਇਹ ਤਿੰਨ ਗੁਣ ਮੰਨੇ ਨੇ-**ਸੱਤਿਅਮ, ਸ਼ਿਵਮ, ਸੁੰਦਰਮ।** ਉਹ ਸਤਿ ਹੈ, ਉਹ ਪ੍ਰਕਾਸ਼ਮਾਨ ਹੈ ਅਤੇ ਉਹ ਅਤੀ ਸੁੰਦਰ ਹੈ, ਉਸਨੂੰ ਵੈਦਿਕ ਰਿਸ਼ੀਆਂ ਨੇ ਇੰਝ ਬਿਆਨ ਕੀਤਾ, **ਸਤਿ, ਚਿਤਿ, ਅਨੰਦ।** ਉਹ ਸਤਿ ਹੈ, ਉਹ ਚੇਤੰਨ ਹੈ, ਉਹ ਅਨੰਦ ਸਰੂਪ ਹੈ। ਉਸ ਨੂੰ ਧੰਨ ਗੁਰੂ ਨਾਨਕ ਦੇਵ ਜੀ ਨੇ ਇੰਞ ਬਿਆਨ ਕੀਤਾ ਹੈ:—

**ਸਤਿ ਸੁਹਾਣੁ ਸਦਾ ਮਨਿ ਚਾਉ॥** (ਜਪੁ ਅੰਕ 4)

ਤੂੰ ਸਤਿ ਹੈ, ਤੂੰ ਅਤੀ ਸੁੰਦਰ ਹੈਂ, ਤੂੰ ਅਨੰਦ—ਸਰੂਪ ਹੈਂ, ਸਦਾ ਖਿੜਿਆ ਹੋਇਐ ਹੈਂ।

ਅਗਲੀ ਗੱਲ, '**ਅਨੇਕ ਹੈਂ॥ ਫਿਰਿ ਏਕੁ॥**'' ਤੂੰ ਇਕ ਹੁੰਦਾ ਹੋਇਆ ਵੀ ਅਨੇਕ ਹੈਂ ਅਤੇ ਅਨੇਕ ਹੁੰਦਾ ਹੋਇਆ ਵੀ ਇਕ ਹੈਂ। ਧੰਨ ਗੁਰੂ ਗ੍ਰੰਥ

ਸਾਹਿਬ ਜੀ ਦਾ ਪਹਿਲਾ ਅੱਖਰ "੧" (ਇਕ)। ਬਾਣੀ ਇਕ ਤੋਂ ਅਰੰਭ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਦੇ ਕੰਠ ਤੋਂ ਜੋ ਪਹਿਲਾ ਬ੍ਰਹਮ–ਨਾਦ ਪ੍ਰਗਟ ਹੋਇਆ ਉਹ ਇਕ (੧) ਗਣਤ ਹਿੰਦਸਾ ਕਰਕੇ ਤਾਂ ਇਹ ਇਕ ਹਿੰਦਸਾ ਹੈ ਪਰ ਗੁਰੂ ਨਾਨਕ ਦੇ ਕੰਠ ਤੋਂ ਇਹ ਬ੍ਰਹਮ-ਵਾਕ ਬਣ ਕੇ ਪ੍ਰਗਟ ਹੋਇਐ। ਪ੍ਰਮਾਤਮਾ ਦੇ ਸੰਬੰਧ ਵਿਚ ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਹਿਲਾ ਉਧਘੋਸ਼ ਹੈ।

ਉਸ ਇਕ ਦਾ ਸਭਾਉ ਕੀ ਐ ? ਉਸ ਦੀ ਹਸਤੀ ਕੀ ਹੈ ? ਉਸ ਦੀ ਸਮਰਥਾ ਕੀ ਹੈ ? ਸਾਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਉਸ ਇਕ ਦੀ ਵਿਆਖਿਆ ਹੈ। ਗੁਰਬਾਣੀ ਦਾ ਫੈਸਲਾ ਪਤਾ ਕੀ ਹੈ?

**ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥**
**ਬਿਨੁ ਬੂਝੇ ਤੂੰ ਸਦਾ ਨਾਪਾਕ॥**

(ਆਸਾ ਮ. ੪ ਅੰਕ 374)

ਅਗਰ ਉਸ ਇਕ ਨੂੰ ਸਮਝ ਜਾਏਂ ਤਾਂ ਤੂੰ ਪਵਿਤਰ ਹੈਂ, ਅਗਰ ਇਕ ਨਾਲ ਤੂੰ ਜੁੜ ਜਾਏਂ ਤਾਂ ਪਵਿੱਤਰ ਹੈਂ, ਨਹੀਂ ਤਾਂ ਸਦਾ ਨਾਪਾਕ ਗੰਦਗੀ ਦੇ ਢੇਰ ਗ਼ਲਾਜ਼ਤ ਨਾਲ ਭਰਿਆ ਹੋਇਆ ਮੈਲਾ। ਇਕ ਨੂੰ ਸਮਝੇ ਬਿਨਾਂ ਕੋਈ ਸ਼ੁਧ ਨਹੀਂ।

ਕੋਈ ਬਹੁਤ ਵੱਡਾ ਦਾਨੀ ਹੈ ਪਰ ਇਕ ਨਾਲ ਜੁੜਿਆ ਨਹੀਂ, ਉਹ ਖੁਦ ਵੀ ਅਪਵਿੱਤਰ ਅਤੇ ਉਸ ਦੇ ਦਾਨ 'ਚ ਵੀ ਅਪਵਿੱਤਰਤਾ ਹੋਵੇਗੀ। ਇਹਦੇ ਦਾਨ 'ਚ ਵੀ ਹੰਕਾਰ ਦੀ ਬੂ ਹੋਵੇਗੀ। ਕੋਈ ਬਹੁਤ ਵੱਡੀ ਸੇਵਾ ਕਰ ਰਿਹਾ, ਇਕ ਦੀ ਸਮਝ ਨਹੀਂ, ਇਕ ਨਾਲ ਜੁੜਿਆ ਨਹੀਂ, ਇਸ ਸੇਵਾ ਵਿਚੋਂ ਵੀ ਹੰਕਾਰ ਨੇ ਜਨਮ ਲੈਣਾ ਹੈ, ਨਿਰੰਕਾਰ ਨੇ ਨਹੀਂ। ਕੋਈ ਜਪ ਕਰ ਰਿਹਾ ਹੈ, ਗੁਰਦੁਆਰੇ ਆ ਰਿਹਾ ਹੈ, ਹੋਰ ਤਰ੍ਹਾਂ–ਤਰ੍ਹਾਂ ਦੀ ਸੇਵਾ 'ਚ ਜੁਟਿਆ ਹੋਇਆ ਹੈ। ਨਾ ਇਕ ਦੀ ਸਮਝ ਨਾ ਇਕ ਨਾਲ ਜੁੜਿਆ, ਤਾਂ ਮੈਂ ਅਰਜ਼ ਕਰਾਂ, ਇਨ੍ਹਾਂ ਸਾਰੇ ਧਾਰਮਿਕ ਕਰਮਾਂ ਵਿਚੋਂ ਹੰਕਾਰ ਹੀ ਪ੍ਰਗਟ ਹੋਵੇਗਾ, ਨਿਰੰਕਾਰ ਨਹੀਂ। ਜਿਸ-ਜਿਸ ਕਰਮ ਤੋਂ ਹੰਕਾਰ ਪੈਦਾ ਹੋਵੇ, ਉਸ ਨੂੰ ਨਿਰਮਲ ਨਹੀਂ ਆਖਿਆ ਜਾ ਸਕਦਾ, ਉਹ ਤੇ ਮਲੀਨ ਹੈ। ਜੋ ਖੁਦ ਮੈਲਾ ਹੈ ਉਹਦਾ ਦਾਨ ਵੀ ਮੈਲਾ ਹੈ ਉਹਦੀ ਸੇਵਾ ਵੀ ਮੈਲੀ ਏ ਔਰ ਜੋ ਖੁਦ ਮੈਲਾ ਹੈ ਯਕੀਨ ਜਾਨੋ ਉਸ ਦਾ ਗੁਰਦੁਆਰੇ ਬੈਠਣਾ ਵੀ ਮੈਲਾ ਹੈ। ਕਿਉਂਕਿ ਜਿੰਨਾਂ ਚਿਰ ਖੁਦ ਸ਼ੁਧ ਨਹੀਂ ਹੋਵੇਗਾ, ਇਸ ਦਾ ਕੋਈ ਕਰਮ ਵੀ ਸ਼ੁਧ ਨਹੀਂ ਹੋਵੇਗਾ।

ਸਵਾਲ ਇਹ ਪੈਦਾ ਹੁੰਦਾ, ਕਿਵੇਂ ਸ਼ੁਧ ਹੋਵੇਗਾ ? ਫੈਸਲਾ ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ:–

ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥
ਬਿਨੁ ਬੂਝੇ ਤੂੰ ਸਦਾ ਨਾਪਾਕ॥ (ਮ. ੫ ਅੰਕ 374)

ਸਤਿਗੁਰੂ ਦੀ ਬਾਣੀ ਗਾਉਣ ਵਾਲੇ,ਪੜ੍ਹਨ ਵਾਲੇ ਬਹੁਤ ਹੋਣਗੇ ਪਰ ਇਸ ਨੂੰ ਸਮਝਣ ਵਾਲੇ ਬਹੁਤ ਘੱਟ। ਸਤਿਗੁਰੂ ਦੀ ਬਾਣੀ ਦਾ ਫੈਸਲਾ:—

ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥
(ਰਾਮਕਲੀ ਮ. ੧ ਦਖਣੀ ਓਅੰਕਾਰੁ, ਅੰਕ 935)

ਇਸ ਨੂੰ ਕੋਈ ਵਿਰਲਾ ਹੀ ਵਿਚਾਰੇਗਾ ਅਤੇ ਵਿਰਲਾ ਹੀ ਆਪਣੇ ਸੋਚ-ਮੰਡਲ ਵਿਚ ਲਿਆਵੇਗਾ। ਜਦ ਅਸੀਂ ਕਹਿੰਦੇ ਹਾਂ ਕਿ ਫਲਾਣਾ ਮਨੁੱਖ ਬਦਲ ਗਿਆ ਤਾਂ ਕੀ ਬਦਲਿਆ ? ਪੈਰ ਬਦਲ ਗਏ ਨੇ ? ਮੂੰਹ ਮੱਥਾ ਬਦਲ ਗਿਆ ਹੈ ? ਨਹੀਂ, ਸੋਚਣੀ ਬਦਲ ਗਈ ਹੈ, ਚਿਤਵਨੀ ਬਦਲ ਗਈ ਹੈ। ਵਿਚਾਰ ਦੇ ਬਦਲਦਿਆਂ ਮਨੁੱਖ ਦਾ ਸੰਸਾਰ ਬਦਲ ਜਾਂਦਾ ਹੈ। ਸੋਚਣੀ ਦੇ ਬਦਲਦਿਆਂ ਮਨੁੱਖ ਦਾ ਆਚਰਣ ਬਦਲ ਜਾਂਦਾ ਹੈ, ਚਿੰਤਨ ਦੇ ਬਦਲਦਿਆਂ ਮਨੁੱਖ ਦਾ ਸਭ ਕੁੱਝ ਬਦਲ ਜਾਂਦਾ ਹੈ।

ਪਰ ਬਹੁ—ਗਿਣਤੀ ਵਿਚ ਕਿਤੇ ਮਨੁੱਖਾਂ ਦੇ ਵਿਚਾਰ ਬਦਲ ਜਾਣ ਤਾਂ ਇਸੇ ਨੂੰ ਕਹਿੰਦੇ ਨੇ ਯੁੱਗ ਬਦਲ ਗਿਆ, ਸਮਾਂ ਬਦਲ ਗਿਆ। ਯੁੱਗ ਦੀ ਤਬਦੀਲੀ ਮਨੁੱਖ ਦੇ ਵਿਚਾਰਾਂ ਦੀ ਤਬਦੀਲੀ ਹੈ। ਮਨੁਖ ਦੇ ਵਿਚਾਰਾਂ ਦੀ ਤਬਦੀਲੀ ਯੁੱਗ ਦੀ ਤਬਦੀਲੀ ਹੈ। ਜੇ ਵਿਅਕਤੀਗਤ ਰੂਪ ਦੇ ਵਿਚ ਕਿਸੇ ਇਕ ਦੇ ਵਿਚਾਰ ਬਦਲ ਗਏ ਤਾਂ ਉਸ ਦਾ ਸੰਸਾਰ ਬਦਲ ਗਿਆ ਅਤੇ ਉਸ ਦਾ ਵਿਵਹਾਰ ਬਦਲ ਗਿਆ। ਉਸ ਦਾ ਆਚਾਰ ਬਦਲ ਗਿਆ ਅਤੇ ਉਸ ਦੀ ਤਰਜ਼ਿ—ਜ਼ਿੰਦਗੀ ਬਦਲ ਗਈ। ਸਭ ਕੁਝ ਤਾਂ ਹੈ, ਵਿਚਾਰ।

ਰੂਹੇ—ਜ਼ਮੀਨ ਤੇ ਇਕੋ-ਇਕ ਤਾਂ ਕੌਮ ਹੈ— ਸਿੱਖ, ਜੋ ਵਿਚਾਰ ਨੂੰ ਮੱਥਾ ਟੇਕਦੀ ਹੈ। ਵਿਚਾਰ ਦੇ ਕੇਂਦਰ ਧੰਨ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਦੀ ਹੈ। ਇਸ ਵਾਸਤੇ ਸਿੱਖ ਅਵਿਚਾਰੀ ਨਹੀ ਚਾਹੀਦੇ। ਸਿੱਖ ਅਗਿਆਨੀ ਨਹੀਂ ਚਾਹੀਦੇ ਇਹਦਾ ਤਾਂ ਗੁਰੂ ਹੀ ਗਿਆਨ ਹੈ। ਜੇ ਵਿਚਾਰ ਦੇ ਖਜ਼ਾਨੇ ਅੱਗੇ ਮੱਥਾ ਟੇਕਣਾ ਹੋਵੇ ਤਾਂ ਖੁਦ ਕੋਈ ਵਿਚਾਰ ਨਾ ਹੋਣ। ਨਹੀਂ ਤਾਂ ਮਥਾ ਟੇਕਣਾ ਵੀ ਪਖੰਡ ਹੋ ਜਾਏਗਾ। ਵਾਕੇਈ ਕਈਆਂ ਦਾ ਮੱਥਾ ਟੇਕਣਾ ਵੀ ਪਖੰਡ ਹੈ :—

ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥੧॥
(ਅੰਕ 470 ਮ.੧)

ਇਹ ਤੇਰਾ ਮੱਥਾ ਟੇਕਣਾ ਕੀ ਮਾਇਨੇ ਰੱਖਦੈ ? ਜਿਸ ਦੇ ਅਗੇਂ ਤੂੰ ਝੁਕ ਰਿਹੈਂ, ਨਾ ਤੈਨੂੰ ਸਮਝ, ਨਾ ਤੈਨੂੰ ਬੋਧ, ਨਾ ਤੇਰੀ ਸ਼ਰਧਾ, ਨਾ ਤੇਰਾ ਭਰੋਸਾ।

ਇਥੇ ਸਭ ਤੋਂ ਵੱਡੀ ਭੇਟਾ ਕਿਹੜੀ ਰੱਖਣੀ ਏਂ, ਗੁਰੂ ਦੇ ਅੱਗੇ, ਧਨ ਅਰਪਨ ਕਰਨਾ, ਅੰਨ ਅਰਪਨ ਕਰਨਾ, ਬਸਤਰ ਅਰਪਨ ਕਰਨੇ, ਸੋਨਾ–ਚਾਂਦੀ ਅਰਪਨ ਕਰਨਾ, ਇਹ ਪੂਰਨੇ ਪਾਉਣੇ ਨੇ। ਜੈਸੇ ਪਹਿਲੇ–ਪਹਿਲੇ ਮਾਸੂਮ ਬੱਚੇ ਨੂੰ ਲਿਖਣਾ ਸਿਖਾਇਆ ਜਾਂਦੈ ਤਾਂ ਉਸਤਾਦ ਪਹਿਲਾਂ ਪੂਰਨੇ ਪਾਉਂਦਾ। ਇਹ ਸਭ ਕੁੱਝ ਇਸ ਵਾਸਤੇ ਹੈ ਇਕ ਦਿਨ ਮਨੁੱਖ ਨੂੰ ਆਪਣੇ ਵਿਚਾਰ ਅਰਪਨ ਕਰਨ ਦੀ ਜਾਚ ਆ ਜਾਏ। ਆਪਣਾ ਮਨ ਅਰਪਨ ਕਰਨ ਦੀ ਜਾਚ ਆ ਜਾਏ। ਮਨੁੱਖ ਦਾ ਮਨ ਕੀ ਹੈ ? ਵਿਚਾਰਾਂ ਦੀ ਮੂਰਤੀ। ਹੋਰ ਕੀ ਹੈ ? ਇਹ ਭੇਟ ਕਰਨ ਦੀ ਜਾਚ ਆ ਜਾਏ। ਜਿਸ ਦਿਨ ਇਹ ਆਪਣੇ ਵਿਚਾਰ ਭੇਟ ਕਰਦੈ, ਗੁਰੂ ਆਪਣੇ ਵਿਚਾਰ ਇਸ ਨੂੰ ਦੇ ਦਿੰਦੈ ਹੈ।

ਮਨੁੱਖ ਦੇ ਵਿਚਾਰਾਂ 'ਚ ਲੋਭ ਹੈ, ਗੁਰੂ ਦੇ ਵਿਚਾਰਾਂ 'ਚ ਸੰਤੋਖ ਹੈ। ਮਨੁੱਖ ਦੇ ਵਿਚਾਰਾਂ 'ਚ ਕਾਮ ਹੈ, ਗੁਰੂ ਦੇ ਵਿਚਾਰਾਂ 'ਚ ਰਾਮ ਹੈ। ਮਨੁੱਖ ਦੇ ਵਿਚਾਰਾਂ 'ਚ ਹੰਕਾਰ ਹੈ, ਗੁਰੂ ਦੇ ਵਿਚਾਰਾਂ 'ਚ ਨਿਰੰਕਾਰ ਹੈ। ਮਨੁੱਖ ਦੇ ਵਿਚਾਰਾਂ 'ਚ ਕਰੋਧ ਹੈ, ਗੁਰੂ ਦੇ ਵਿਚਾਰਾਂ ਵਿਚ ਦਯਾ ਹੈ। ਮਨੁੱਖ ਦੇ ਵਿਚਾਰਾਂ 'ਚ ਮੋਹ ਹੈ, ਗੁਰੂ ਦੇ ਵਿਚਾਰਾਂ 'ਚ ਪ੍ਰੇਮ ਹੈ। ਇਹ ਕ੍ਰੋਧ ਭੇਟ ਕਰੇ ਤਾਂ ਦਯਾ ਮਿਲੇ। ਇਹ ਕਾਮ ਭੇਟ ਕਰੇ ਤਾਂ ਰਾਮ ਮਿਲੇ। ਇਹ ਹੰਕਾਰ ਭੇਟ ਕਰੇ ਤਾਂ ਨਿਰੰਕਾਰ ਮਿਲੇ ਤੇ ਨਿਮਰਤਾ ਮਿਲੇ।



ਜੇ ਅਸੀਂ ਕਿਸੇ ਨੂੰ ਪ੍ਰਸ਼ਨ ਕਰੀਏ, ਕਿ ਤਨ ਕੀ ਹੈ ? ਤੇ ਚਾਰ ਸ਼ਬਦਾਂ 'ਚ ਹੀ ਵਿਆਖਿਆ ਕੀਤੀ ਜਾ ਸਕਦੀ ਹੈ। ਹੱਡੀਆਂ ਨੇ ਤੇ ਹੱਡੀਆਂ ਉੱਤੇ ਚੜ੍ਹਿਆ ਹੋਇਆ ਮਾਸ ਹੈ। ਮਾਸ ਉੱਤੇ ਚੜ੍ਹੀ ਹੋਈ ਮਿੰਝ ਹੈ ਔਰ ਮਿੰਝ ਉਤੇ ਚੜ੍ਹੀ ਹੋਈ ਇਹ ਖੱਲੜੀ ਹੈ। ਆਖਰ ਇਨ੍ਹਾਂ ਚਾਰਾਂ ਦਾ ਮਜਮੂਆਂ ਤਨ ਹੈ। ਹੋਰ ਹੈ ਕੀ ? ਗੁਰੂ ਅਰਜਨ ਦੇਵ ਜੀ ਮਹਾਰਾਜ ਫਰਮਾਨ ਕਰਦੇ ਹਨ :–

**ਬਿਸਟਾ ਅਸਤ ਰਕਤੁ ਪਰੇਟੇ ਚਾਮ॥**
**ਇਸੁ ਊਪਰਿ ਲੇ ਰਾਖਿਓ ਗੁਮਾਨ॥**

(ਆਸਾ ਮ. ੫ ਅੰਕ 374)

ਤੂੰ ਇਸ ਖਲੜੀ ਤੇ ਆਪਣੀ ਹਉਮੈ ਪ੍ਰਗਟਾ ਰਿਹੈ ਹੈਂ, ਜੈਸੇ ਅਸੀ ਵੱਖ-ਵੱਖ ਰੰਗ ਦੇ ਕੱਪੜੇ ਪਾਏ ਨੇ, ਪ੍ਰਮਾਤਮਾ ਨੇ ਇਕ ਰੰਗ ਦੀ ਖੱਲੜੀ ਸਭ ਨੂੰ ਨਹੀਂ ਦਿੱਤੀ। ਖੱਲੜੀ ਹੀ ਕੱਪੜਾ ਹੈ। **ਕਰਮੀ ਆਵੈ ਕਪੜਾ ਨਦਰੀ ਮੋਖੁ**

**ਦੁਆਰੁ॥** (ਜਪੁ ਅੰਕ 2) ਕੀਤੇ ਹੋਏ ਕਰਮਾਂ ਦੇ ਮੁਤਾਬਕ ਹੀ ਇਹ ਸਰੀਰ ਰੂਪੀ ਚੋਲਾ ਸਾਨੂੰ ਮਿਲਦਾ ਹੈ। ਪ੍ਰਮਾਤਮਾ ਨੇ ਇਸ ਕੱਪੜੇ ਦੇ ਰੰਗ ਵੀ ਵੱਖ-ਵੱਖ ਰੱਖੇ ਹਨ। ਉਸ ਦੀ ਪਸੰਦ ਵੀ ਇਹੋ ਹੈ, ਇਕ ਰੰਗ ਨਹੀਂ। ਸਾਰੇ ਰੰਗ ਚੂੰਕਿ ਉਥੋਂ ਆਏ ਨੇ, ਇਸ ਵਾਸਤੇ ਸਾਰੇ ਰੰਗਾਂ ਵਿਚ ਨਰਾਇਣ ਹੈ।

**ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥**

(ਬਾਰਹਮਾਹਾ ਮ: ੫ ਅੰਕ 134)

ਹੁਣ ਕੋਈ ਪ੍ਰਸ਼ਨ ਕਰੇ, ਮਨ ਕੀ ਹੈ ? **ਮਨ ਵਿਚਾਰ ਹੈ, ਮਨ ਸੋਚਣੀ ਹੈ, ਮਨ ਚਿਤਵਨੀ ਹੈ, ਮਨ ਅਹੰਮ ਹੈ।** ਇਹ ਚਾਰ ਸ਼ਕਤੀਆਂ ਦਾ ਮਜਮੂਆਂ। ਜੈਸੇ ਤਨ ਚਾਰਾਂ ਦਾ ਜੋੜ ਹੈ, ਹੱਡੀਆਂ, ਮਾਸ, ਮਿੰਝ, ਖਲੜੀ। ਇਸ ਮਨ ਨੂੰ ਸ਼ਾਸਤਰਕਾਰ ਚਤੁਸ੍ਰਯ ਅੰਤਹਾਕਰਨ ਵੀ ਕਹਿੰਦੇ ਹਨ।

ਜਦ ਮਨੁੱਖ ਸੋਚਦਾ ਕਿ ਇਸ ਵਿਚਾਰ ਨੂੰ ਮੈਂ ਆਪਣੀ ਜ਼ਿੰਦਗੀ ਦਾ ਅੰਗ ਬਣਾਉਣਾ ਹੈ, ਇਸ ਵਿਚਾਰ ਨੂੰ ਤਿਲਾਂਜਲੀ ਦੇਣੀ ਹੈ, ਤੋ ਜਦ ਸੋਚਦਾ ਹੈ ਤਾਂ ਮਨ ਹੀ ਬੁੱਧ ਬਣ ਗਿਆ। ਜਦ ਮਨੁੱਖ ਕਿਸੇ ਨੂੰ ਯਾਦ ਕਰਦਾ ਹੈ, ਸਿਮਰਨ ਦੇ 'ਚ ਬੈਠਾ, ਚਿੰਤਨ 'ਚ ਬੈਠਾ, ਉਹੀ ਮਨ ਬਣ ਗਿਆ ਚਿੱਤ। ਮਨ, ਬੁੱਧ, ਚਿੱਤ। ਚੌਥੀ ਸ਼ਕਤੀ ਹੈ ਅਹੰ।



ਇਹ ਮੇਰੇ ਵਿਚਾਰ ਨੇ, ਇਹ ਮੈਂ ਸੋਚ ਰਿਹਾ ਹਾਂ, ਇਹ ਅਹੰ-ਭਾਉ ਹਰ ਵਕਤ ਛਾਇਆ ਰਹਿੰਦਾ। ਇਹੋ ਚਾਰਾਂ ਦਾ ਮਜਮੂਆਂ ਹੈ ਮਨ।

❒❒❒

## 2

ਮਨ ਦਾ ਬਦਲਣਾ ਕੀ ਹੈ ? ਸੋਚਣੀ ਦਾ ਬਦਲ ਜਾਣਾ, ਯਾਦਾਂ ਦਾ ਬਦਲ ਜਾਣਾ, ਹੰਕਾਰ ਦਾ ਬਦਲ ਜਾਣਾ। ਤੁਸੀ ਆਖੋਗੇ ਹੰਕਾਰ ਬਦਲ ਜਾਂਦੈ? ਹਾਂ, ਇਕ ਨਿਰਮਲ ਹੰਕਾਰ ਵੀ ਹੁੰਦੈ। ਪਹਿਲੇ ਮਨੁੱਖ ਤਨ ਦਾ ਮਾਣ ਕਰਦਾ ਹੈ, ਧਨ ਦਾ ਮਾਣ ਕਰਦਾ ਹੈ, ਜੋਬਨ ਦਾ ਮਾਣ ਕਰਦਾ ਹੈ, ਪ੍ਰਭੁਤਾ ਦਾ ਮਾਣ ਕਰਦਾ ਹੈ, ਪਰਵਾਰ ਤੇ ਮਾਣ ਕਰਦਾ ਹੈ, ਜ਼ਾਤ ਤੇ ਮਾਣ ਕਰਦਾ ਹੈ, ਕੁੱਲ ਤੇ ਮਾਣ ਕਰਦਾ ਹੈ, ਲੇਕਿਨ ਜਦ ਹੰਕਾਰ ਬਦਲ ਜਾਂਦਾ ਤਾਂ ਰੱਬ ਤੇ ਮਾਣ ਕਰਦਾ ਹੈ। ਬਾਕੀ ਕਿਸੇ ਤੇ ਮਾਣ ਨਹੀ ਕਰਦਾ, ਗੁਰੂ ਤੇ ਮਾਣ ਕਰਦਾ:—

**ਤਾਣੁ ਮਾਣੁ ਦੀਬਾਣੁ ਸਾਚਾ ਨਾਨਕ ਕੀ ਪ੍ਰਭ ਟੇਕ॥**

(ਰਾਗ ਧਨਾਸਰੀ ਮ: ੫ ਅੰਕ 675)



ਹੇ ਪ੍ਰਭੂ ! ਤੂੰ ਹੀ ਮੇਰਾ ਤਾਣ ਹੈ, ਮੈਨੂੰ ਤੇਰੇ ਤੇ ਮਾਣ ਹੈ ਲੋਕਾਂ ਕੋਲ ਝੂਠਾ ਮਾਣ ਹੈ, ਮੈਲਾ ਹੰਕਾਰ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦਾ ਸੁੰਦਰ ਫਰਮਾਨ ਹੈ :-

**ਜੋਬਨੁ ਧਨੁ ਪ੍ਰਭੁਤਾ ਕੈ ਮਦ ਮੈ ਅਹਿਨਿਸਿ ਰਹੈ ਦਿਵਾਨਾ॥**

(ਧਨਾਸਰੀ ਮ: ੯ ਅੰਕ 685)

ਦਿਨ ਰਾਤ ਪਾਗਲ ਹੋਇਆ ਫਿਰਦਾ ਹੈ। ਧਨ ਦਾ ਮਾਣ, ਜੋਬਨ ਦਾ ਮਾਣ, ਪ੍ਰਭੁਤਾ ਦਾ ਮਾਣ ! ਭਗਤ ਵੀ, ਮੈਂ ਅਰਜ਼ ਕਰਾਂ, ਨਿਮਾਣੇ ਨਹੀਂ ਹੁੰਦੇ । ਬੜਾ ਭਾਰੀ ਮਾਣ ਹੁੰਦਾ ਹੈ ਉਨ੍ਹਾਂ ਕੋਲ, ਕਿਸ ਤੇ ? ਉਸ ਪ੍ਰਮਾਤਮਾ ਤੇ। ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬੋਲ ਮੈਂ ਆਪ ਦੇ ਅੱਗੇ ਰੱਖਾਂ :—

**ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ॥**

(ਸ੍ਰੀ ਗੁ ਗ੍ਰੰ ਸਾ, ਅੰਕ 1308)

ਨਿਤਾਣੇ ਹੋ ਕੇ ਨਹੀਂ ਜਿਊਣਾ। ਕੁਦਰਤੀ ਗੱਲ ਹੈ, ਨਿਤਾਣਾ ਨਿਮਾਣਾ ਹੁੰਦਾ। ਜਿਸ ਦੇ ਕੋਲ ਤਾਣ ਨਹੀਂ, ਉਹਦੇ ਕੋਲ ਮਾਣ ਕਾਹਦਾ ? ਜੋ ਨਿਤਾਣਾ ਹੈ, ਨਿਮਾਣਾ ਹੈ, ਉਹ ਤਾਂ ਮਰਨ ਤੋਂ ਪਹਿਲਾਂ ਹੀ ਮਰ ਗਿਆ। ਕਬਰ ਵਿਚ

ਚਲਾ ਗਿਆ। ਉਹ ਤਾਂ ਚਲਦੀ–ਫਿਰਦੀ ਲਾਸ਼ ਹੈ। ਨਿਤਾਣੀ ਕੌਮ ਹੁੰਦੀ ਹੈ। ਨਿਤਾਣਾ ਮਨੁੱਖ ਨਿਮਾਣਾ ਹੁੰਦੈ, ਨਿਤਾਣਾ ਦੇਸ਼ ਨਿਮਾਣਾ ਹੂੰਦੈ। ਨਿਤਾਣੇ ਲਈ ਜਗਤ ਵਿਚ ਕੋਈ ਜਗ੍ਹਾ ਨਹੀਂ। ਜੇ ਕਿਸੇ ਤਰ੍ਹਾਂ ਦੀ ਵੀ ਕੋਈ ਤਾਕਤ ਨਹੀਂ, ਨਾ ਧੰਨ ਦਾ ਜ਼ੋਰ, ਨਾ ਕੁੱਲ ਦਾ ਜ਼ੋਰ, ਨਾ ਜਾਤ ਦਾ ਜ਼ੋਰ। ਜ਼ੋਰ ਤਾਂ ਹੁਣ ਕਿਸ ਦਾ ? ਜ਼ੋਰ ਹੁਣ ਪ੍ਰਭੂ ਦਾ। ਹੇ ਪ੍ਰਭੂ ! ਹੁਣ ਤੂੰ ਮੇਰਾ ਤਾਣ ਹੈ, ਇਸ ਵਾਸਤੇ ਮੈਨੂੰ ਤੇਰੇ ਤੇ ਹੀ ਮਾਣ ਹੈ।

ਪ੍ਰਮਾਤਮਾ ਨਿਰਮਲ ਹੈ ਤੇ ਉਸ ਦਾ ਮਾਣ ਵੀ ਨਿਰਮਲ ਹੈ। ਬਾਕੀ ਹੰਕਾਰ ਮੈਲਾ ! ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਮਨੁੱਖ ਦੀ ਸੋਚਣੀ ਵਿਚ ਕੀ ਹੈ ? ਮਨੁੱਖ ਦੇ ਵਿਚਾਰਾਂ ਵਿਚ ਕੀ ਹੈ, ਮਨੁੱਖ ਦੀਆ ਯਾਦਾਂ ਵਿਚ ਕੀ ਹੈ? ਧਾਰਮਿਕ ਚਿੰਤਕ ਐਸਾ ਕਹਿੰਦੇ ਹਨ ਕਿ ਮਨੁੱਖ ਦੇ ਚਿੰਤਨ ਵਿਚ ਕਾਮ ਹੈ, ਲੋਭ ਹੈ, ਹੰਕਾਰ ਹੈ। ਹੋਰ ਕੁਝ ਵੀ ਨਹੀਂ। ਪੜ੍ਹੋ ਆਪਣੇ ਵਿਚਾਰਾਂ ਨੂੰ, ਅੰਦਰ ਕਿਹੜੇ ਵਿਚਾਰ ਪਏ ਚਲਦੇ ਹਨ। ਪੜ੍ਹੋ ਆਪਣੀਆਂ ਯਾਦਾਂ ਨੂੰ ਕਿ ਯਾਦਾਂ ਵਿਚ ਕੀ ਹੈ? ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਵੱਡੀਆਂ–ਵੱਡੀਆਂ ਕਿਤਾਬਾਂ ਪੜ੍ਹ ਲੈਂਦਾ ਹੈ, ਪਰ ਆਪਣੇ ਮਨ ਨੂੰ ਨਹੀਂ ਪੜ੍ਹਦਾ :—

**ਕਾਇਆ ਕਾਗਦੁ ਮਨੁ ਪਰਵਾਣਾ॥**
**ਸਿਰ ਕੇ ਲੇਖ ਨ ਪੜੈ ਇਆਣਾ॥**



(ਧਨਾਸਰੀ ਮ: ੧, ਅੰਕ 662)

ਵੱਡੇ–ਵੱਡੇ ਗ੍ਰੰਥ ਪੜ੍ਹ ਲੈਂਦਾ ਹੈ, ਪਰ ਮੱਥੇ ਦੇ ਲੇਖ ਨਹੀਂ ਪੜ੍ਹ ਸਕਦਾ ? ਸਿਰ ਦੇ ਲੇਖ ਨਹੀਂ ਪੜ੍ਹਦਾ ? ਤੇਰੇ ਸਿਰ ਦੇ ਵਿਚ ਕੀ ਚੱਲ ਰਿਹੈ ? ਪੜ੍ਹ ਅਤੇ ਜਿਸ ਨੂੰ ਆਪਣਾ ਮਨ ਪੜ੍ਹਨ ਦੀ ਜਾਚ ਆ ਜਾਏ, ਸਾਧਕ ! ਜੋ ਆਪਣੇ ਮਨ ਨੂੰ ਸ਼ੁੱਧ ਕਰ ਲਵੇ, ਸਾਧੂ ! ਜੋ ਸਾਧਨਾ ਵਿਚ ਲੀਨ ਐ, ਮਨ ਨੂੰ ਸਮਝਣ ਦੀ ਕੋਸ਼ਿਸ਼ ਪਿਆ ਕਰਦਾ ਹੈ, ਉਹੀ ਸਾਧ ਹੈ, ਪਰ ਇਹ ਸੌਖਾ ਨਹੀਂ। ਸਤਿਗੁਰੂ ਦੀ ਬਾਣੀ ਤਾਂ ਇਥੋਂ ਤੱਕ ਕਹਿੰਦੀ ਹੈ:—

**ਸਨਕਾਦਿਕ ਨਾਰਦ ਮੁਨਿ ਸੇਖਾ॥**
**ਤਿਨ ਭੀ ਤਨ ਮਹਿ ਮਨੁ ਨਹੀ ਪੇਖਾ॥**

(ਸ੍ਰੀ ਗੁ ਗ੍ਰੰ ਸਾ, ਅੰਕ 330)

ਧਾਰਮਿਕ ਦੁਨੀਆਂ ਦੇ ਇਹ ਅਜ਼ੀਮ ਬੜੇ ਦਾਰਸ਼ਨਿਕ ਸਨ। ਬੜੇ ਸਿਆਣੇ ਸਨ, ਬੜੀਆਂ ਸ਼ਕਤੀਆਂ ਦੇ ਮਾਲਕ ! ਪਰ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿ ਰਹੇ ਹਨ ਕਿ ਉਹ ਵੀ ਮਨ ਦੀਆਂ ਗਹਿਰਾਈਆਂ ਨੂੰ ਸਮਝ ਨਾ ਸਕੇ ਤੇ ਮਨ ਦੇ ਹੱਥੋਂ ਠੱਗੇ ਗਏ।

ਬ੍ਰਹਮਾ ਠੱਗਿਆ ਗਿਆ। ਕਿਸ ਤਰ੍ਹਾਂ ਠੱਗਿਆ ਗਿਆ ? ਆਪਣੀ ਬੱਚੀ ਵੱਲ ਵੇਖ ਕੇ ਹੀ ਆਪਣਾ ਮਨ ਮੈਲਾ ਕਰ ਬੈਠਾ, ਪੁਰਾਣੀਆਂ ਗਥਾਵਾਂ ਅਨੁਸਾਰ ਭਾਈ ਗੁਰਦਾਸ ਜੀ ਫਰਮਾਨ ਕਰਦੇ ਹਨ :—

**ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ॥**
**ਲੋਕਾਂ ਨੋ ਸਮਝਾਇਦਾ, ਵੇਖਿ ਸੁਰਸਤੀ ਰੂਪ ਲੋਭਾਣਾ॥**

(ਵਾਰ 12 ਪਾਉੜੀ ੭)

ਜਿਹੜੀ ਭੁੱਲ ਬ੍ਰਹਮ ਕਰਦਾ ਹੈ, ਉਹੀ ਭੁੱਲ ਸ਼ੰਕਰ ਕਰਦਾ ਹੈ ਤੇ ਉਹੀ ਭੁੱਲ ਇੰਦਰ ਕਰਦਾ ਹੈ, ਉਹੀ ਨਾਰਦ ਕਰਦਾ ਹੈ। ਕਾਰਨ ? ਕਿਉਂ ਕਰਦਾ ਹੈ ? ਮਨ ਦੀਆਂ ਗਹਿਰਾਈਆਂ ਨੂੰ ਸਮਝਣ ਵਿਚ ਅਸਮਰੱਥ ਰਹਿ ਗਏ !

ਤੇ ਮਨ ਨੂੰ ਸਮਝ ਲੈਣਾ, ਕੋਈ ਬੱਚਿਆਂ ਦੀ ਖੇਡ ਨਾ ਸਮਝ ਲੈਣਾ। ਲੋਕੀ ਕਹਿੰਦੇ ਹਨ ਕਿ ਮਨ ਨੂੰ ਸ਼ੁੱਧ ਕਰਕੇ ਗੁਰਦੁਆਰੇ ਜਾਓ। ਬਿਲਕੁਲ ਗਲਤ ਕਹਿੰਦੇ ਹਨ, ਐਸਾ ਕਹਿਣਾ ਵੀ ਨਹੀਂ ਚਾਹੀਦਾ। ਇੰਜ ਕਹਿਣਾ ਚਾਹੀਦਾ ਹੈ ਕਿ ਗੁਰਦੁਆਰੇ ਜਾਓ ਤਾਂ ਕਿ ਮਨ ਸ਼ੁਧ ਹੋਵੇ। ਪਹਿਲੇ ਕਿਸ ਤਰ੍ਹਾਂ ਕਰ ਲੈਣਗੇ? ਕਿਵੇਂ ਕਰ ਲੈਣਗੇ ? ਜਿਨ੍ਹਾਂ ਨੂੰ ਮਨ ਦੀ ਬਿਲਕੁਲ ਸਮਝ ਨਹੀਂ, ਉਹੀਂ ਐਸਾ ਕਹਿੰਦੇ ਹਨ। ਜੋ ਕਹਿੰਦੇ ਹਨ ਕਿ ਮਨ ਨੂੰ ਇਕਾਗਰ ਕਰਕੇ ਪਾਠ ਕਰੋ, ਬਿਲਕੁਲ ਗਲਤ ਕਹਿੰਦੇ ਹਨ। ਇਹ ਸਿਰਫ ਉਹ ਕਹਿ ਰਹੇ ਹਨ, ਜਿਨ੍ਹਾਂ ਨੂੰ ਮਨ ਦੀ ਸਮਝ ਨਹੀਂ। ਇੰਜ ਕਹਿਣਾ ਚਾਹੀਦਾ ਹੈ ਕਿ ਪਾਠ ਕਰੋ ਤਾਂ ਕਿ ਮਨ ਇਕਾਗਰ ਹੋਵੇ। ਮਨ ਦੀ ਇਕਾਗਰਤਾ ਤੇ ਫਲ ਹੈ। ਜਿਹੜੇ ਕਹਿੰਦੇ ਹਨ ਕਿ ਮਨ ਨੂੰ ਇਕਾਗਰ ਕਰਕੇ ਕੀਰਤਨ ਕਰੋ, ਮਨ ਨੂੰ ਇਕਾਗਰ ਕਰਕੇ ਕੀਰਤਨ ਸੁਣੋਂ, ਮੈਂ ਅਰਜ਼ ਕਰਾਂ, ਇਹ ਬਿਲਕੁਲ ਗਲਤ ਕਹਿ ਰਹੇ ਹਨ। ਇਹ ਸਿਰਫ ਉਹੀ ਕਹਿੰਦੇ ਹਨ ਜਿਨ੍ਹਾਂ ਨੂੰ ਮਨ ਦੀ ਕੋਈ ਵੀ ਸਮਝ ਨਹੀਂ। ਜੋ ਆਮ ਸਾਧਾਰਨ ਮਨੁੱਖ ਭੁੱਲ ਕਰਦੇ ਹਨ, ਇੰਦਰ ਵੀ ਕਰ ਬੈਠਾ। ਪਰ ਹੈਰਾਨਗੀ ! ਗੌਤਮ ਰਿਸ਼ੀ ਦੀ ਨਾਰ ਅਹਿਲਿਆ ! ਆਪਣੇ ਜਜ਼ਬਾਤਾਂ ਤੇ ਕਾਬੂ ਨਾ ਪਾਉਂਦਾ ਹੋਇਆ ਇਕ ਸੰਤ ਦੀ ਪਤਨੀ ਨੂੰ ਭ੍ਰਿਸ਼ਟ ਕਰਦਾ ਹੈ, ਇੰਦਰ ! ਗੁਰੂ ਗ੍ਰੰਥ ਸਾਹਿਬ ਜੀ ਇਸ ਇਤਿਹਾਸ ਨੂੰ ਸਾਡੇ ਸਾਹਮਣੇ ਰੱਖਦੇ ਹਨ:—

**ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ॥**
**ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥**

(ਪ੍ਰਭਾਤੀ ਮ: ੧ ਦਖਣੀ, ਅੰਕ 1343)

ਆਮ ਮਨੁੱਖਾਂ ਦੀ ਤਾਂ ਗੱਲ ਹੀ ਛੱਡੋ। ਇਹੋ ਜਿਹੇ ਰਿਸ਼ੀ ਵੀ ਸਾਧਾਰਨ ਮਨੁੱਖਾਂ ਵਾਂਗ ਹੀ ਆਪਣੇ ਮਨ ਹੱਥੋਂ ਠੱਗੇ ਗਏ।

ਮਨੁੱਖ ਦੀਆਂ ਯਾਦਾਂ ਵਿਚ ਹੈ ਕਾਮ, ਲੋਭ, ਹੰਕਾਰ। ਮੈਂ ਦੋ ਦਾ ਨਾਂ ਨਹੀਂ ਲਿਆ, ਕ੍ਰੋਧ ਤੇ ਮੋਹ। ਪਤਾ ਹੈ ਕਿਉਂ ? ਧਾਰਮਿਕ ਦਾਰਸ਼ਨਿਕ ਕਹਿੰਦੇ ਹਨ, ਇਹ ਜੋ ਤਿੰਨ ਹਨ, ਕਾਮ, ਲੋਭ, ਹੰਕਾਰ, ਇਨ੍ਹਾਂ ਦੀ ਆਪਣੀ ਬੁਨਿਆਦ ਹੈ। ਕ੍ਰੋਧ ਤੇ ਮੋਹ ਇਨ੍ਹਾਂ ਤਿੰਨਾਂ ਦੀ ਛਾਇਆ ਹੈ। ਕ੍ਰੋਧ ਤੇ ਮੋਹ ਦੀ ਆਪਣੀ ਕੋਈ ਬੁਨਿਆਦ ਨਹੀਂ ਹੈ। ਜਿਸ ਤੋਂ ਲੋਭ ਦੀ ਪੂਰਤੀ ਹੋ ਜਾਏ, ਉਸ ਤੇ ਮੋਹ ਆ ਜਾਂਦਾ ਹੈ, ਪਿਆਰਾ ਲੱਗਦਾ ਹੈ, ਚੰਗਾ ਲਗਦਾ ਹੈ। ਜਿਹੜਾ ਰੋਕ ਖੜ੍ਹੀ ਕਰ ਦੇਵੇ,ਉਸ ਤੇ ਕ੍ਰੋਧ ਆਉਂਦਾ ਹੈ। ਜਿਹੜਾ ਕਾਮ ਦੀ ਪੂਰਤੀ ਕਰ ਦੇਵੇ, ਉਸ ਤੇ ਮੋਹ ਆਉਂਦਾ ਹੈ ਅਤੇ ਜਿਹੜਾ ਹੰਕਾਰ ਨੂੰ ਪੱਠੇ ਪਾਵੇ, ਪਿਆਰਾ ਲੱਗਦਾ ਹੈ। ਉਹ ਚੰਗਾ ਲੱਗਦਾ ਹੈ, ਜਿਹੜਾ ਕਹਿ ਦੇਵੇ ਤੁਹਾਡੇ ਜਿਹਾ ਕੋਈ ਦਾਨੀ ਨਹੀਂ ਤੁਹਾਡੇ ਜੈਸਾ ਕੋਈ ਗਿਆਨੀ ਨਹੀਂ ਜੇ ਤੁਸੀ ਨਾ ਹੋਵੋ ਤਾਂ ਸੇਵਾ ਹੋ ਹੀ ਨਹੀਂ ਸਕਦੀ, ਜੇ ਤੁਸੀਂ ਨਾ ਹੋਵੋ ਤਾਂ ਗੁਰਦੁਆਰੇ ਚੱਲ ਹੀ ਨਹੀਂ ਸਕਦੇ। ਕੁਝ ਤਾਂ ਹੰਕਾਰੀ ਐਸੇ ਹੁੰਦੇ ਹਨ, ਉਹ ਆਪ ਹੀ ਆਪਣੇ ਮੂੰਹ ਤੋਂ ਇਹ ਪ੍ਰਗਟ ਕਰਦੇ ਹਨ। ਕਹਿੰਦੇ ਹਨ, ਗਿਆਨੀ ਜੀ, ਅਸੀਂ ਨਾ ਹੋਈਏ ਤਾ ਜਲੂਸ ਕਿਵੇਂ ਨਿਕਲੇਗਾ ? ਅਸੀਂ ਨਾ ਹੋਈਏ ਤਾਂ ਸਕੂਲ ਦੇ ਦਰਵਾਜ਼ੇ ਬੰਦ ਹੋ ਜਾਣ। ਮੇਰਾ ਇਕੋ ਹੀ ਜਵਾਬ ਹੁੰਦਾ ਹੈ ਕਿ ਤੂੰ ਮਰ ਕੇ ਵੇਖ, ਸਭ ਕੁਝ ਹੁੰਦਾ ਜਾਏਗਾ। ਇਹ ਤਾਂ :—

*ਕੇਤੀ ਗਈ ਦੇਖਿ ਵਾਜੇ ਵਜਾਇ*
*ਵਹੀ ਏਕ ਰਹਿਸੀ ਜੋ ਸਾਚਾ ਖੁਦਾਇ॥*

(ਅਥ ਨਸੀਹਤ ਨਾਮਾ)

ਕੱਲ ਤੂੰ ਇਹ ਆਖੇਂਗਾ ਕਿ ਜੇ ਮੈਂ ਨਾ ਹੋਵਾਂ ਤਾਂ ਸੂਰਜ ਕਿਵੇਂ ਚੜ੍ਹੇਗਾ? ਮੈਂ ਨਾ ਹੋਵਾਂ ਤਾਂ ਦਰਿਆਵਾਂ ਦੇ ਵੇਗ ਕਿਵੇਂ ਚੱਲਣਗੇ ? ਮੈਂ ਨਾ ਹੋਵਾਂ ਤਾਂ ਹਵਾਵਾਂ ਕਿਸ ਤਰ੍ਹਾਂ ਚੱਲਣਗੀਆਂ ? ਇਸ ਨੂੰ ਕੌਣ ਦੱਸੇ ਕਿ ਜੇ ਤੂੰ ਨਾ ਵੀ ਹੋਵੇਗਾ ਤਾਂ ਵੀ ਸਭ ਕੁਝ ਹੁੰਦਾ ਰਹੇਗਾ। ਐਵੇਂ ਤੇਰਾ ਹੰਕਾਰ ਹੈ। ਫਜ਼ੂਲ ਹੰਕਾਰ, ਫੋਕਾ ਹੰਕਾਰ।

ਮਨ ਨੂੰ ਸਮਝਣ ਲਈ ਅੰਤਰਮੁਖੀ ਹੋਣਾ ਪੈਂਦਾ ਹੈ। ਅੰਤਰਮੁਖੀ ਹੋਏ ਬਿਨ੍ਹਾਂ ਮਨ ਦੀ ਸਮਝ ਵੀ ਨਹੀ ਆਏਗੀ ਅਤੇ ਅੰਤਰਮੁਖੀ ਉਹੀ ਹੁੰਦਾ ਹੈ ਜੋ ਸੁਣਦਾ ਹੈ ਤੇ ਸੁਣਨਾ ਹੀ ਤਾਂ ਕਠਿਨ ਹੈ। ਬੁਹਤ ਕਠਿਨ ਹੈ। ਸੁਣਨਾ ਬਹੁਤ ਹੀ ਕਠਿਨ ਹੈ।

❑❑❑

## 3

ਸੁਣਨਾ ਸਭ ਤੋਂ ਕਠਿਨ ਹੈ ਤੇ ਅੰਤਰਮੁਖੀ ਉਹੀ ਹੋ ਸਕੇਗਾ, ਜੋ ਸੁਣਦਾ ਹੈ। ਮਸਜਿਦਾਂ ਹਨ, ਮੰਦਰ ਹਨ, ਗੁਰਦੁਆਰੇ ਹਨ। ਸਾਧਨਾਂ ਦਾ ਥੋੜ੍ਹਾ-ਥੋੜ੍ਹਾ ਅੰਤਰ ਹੈ, ਮੰਜ਼ਿਲ ਇਕੋ ਹੀ ਹੈ। ਸਾਡੇ ਹਿੰਦੂ ਭਰਾ ਜਾਂਦੇ ਹਨ ਮੰਦਰਾਂ ਵਿਚ ਦਰਸ਼ਨ ਕਰਨ ਲਈ, ਕਿਸੇ ਦੇਵੀ ਦੇਵਤੇ, ਅਵਤਾਰ ਦੀ ਮੂਰਤੀ ਦੇ । ਸਾਰੀ ਸਾਧਨਾ ਅੱਖਾਂ 'ਤੇ ਖੜ੍ਹੀ ਹੈ, ਦਰਸ਼ਨਾਂ 'ਤੇ ਖੜ੍ਹੀ ਹੈ, ਬੱਸ ਕੇਵਲ ਦਰਸ਼ਨ ਕਰਨੇ ਹਨ। ਅੱਜ ਇਕ ਮੰਦਰ ਵਿਚ ਭਗਵਾਨ ਦਾ ਰੂਪ ਹੀ ਦਿਖਾਈ ਦੇਵੇ। ਸਾਰੀ ਸਾਧਨਾਂ ਬੱਸ ਦੇਖਣ 'ਤੇ ਖੜ੍ਹੀ ਹੈ।

ਸਾਡੇ ਮੁਸਲਮਾਨ ਭਰਾ ਜਾਂਦੇ ਹਨ ਮਸਜਿਦ ਦੇ ਵਿਚ ਨਮਾਜ਼ ਪੜ੍ਹਨ ਲਈ। ਸਾਰੀ ਸਾਧਨਾ ਪੜ੍ਹਨ 'ਤੇ ਖੜ੍ਹੀ ਹੈ। ਉਨ੍ਹਾਂ ਤਲਾਵਤ ਕਰਨੀ ਹੈ, ਨਮਾਜ਼ ਪੜ੍ਹਨੀ ਹੈ। ਦੇਖਣ ਨਾਲੋਂ ਪੜ੍ਹਨਾ ਕੁਝ ਔਖਾ ਹੈ। ਇਹਦੇ ਵਾਸਤੇ ਇਕਾਗਰਤਾ ਚਾਹੀਦੀ ਹੈ।



ਸਿੱਖ ਜਾਂਦੇ ਹਨ, ਗੁਰਦੁਆਰੇ ਗੁਰੂ ਕਾ ਸ਼ਬਦ ਸੁਣਨ ਲਈ। ਸਾਰੀ ਸਾਧਨਾ ਕੰਨਾਂ 'ਤੇ ਖੜ੍ਹੀ ਹੈ, ਸੁਣਨ 'ਤੇ ਖੜ੍ਹੀ ਹੈ। ਵੇਖਣ ਨਾਲੋਂ ਪੜ੍ਹਨਾ ਔਖਾ ਅਤੇ ਪੜ੍ਹਨ ਨਾਲੋਂ ਸੁਣਨਾ ਔਖਾ ਹੈ। ਇਸ ਚੱਕਰ ਵਿਚ ਨਾ ਪੈਣਾ ਕਿ ਅਸੀਂ ਇਤਨੇ ਸਾਰੇ ਜਦੋਂ ਗੁਰਦਵਾਰੇ ਬੈਠਦੇ ਹਾਂ ਤੇ ਸਾਰੇ ਸੁਣ ਰਹੇ ਹੁੰਦੇ ਹਨ, ਕਤਈ ਨਹੀਂ ਦੋ—ਚਾਰ ਤੋਂ ਜ਼ਿਆਦਾ ਕੋਈ ਨਹੀਂ ਸੁਣ ਰਿਹਾ ਹੁੰਦਾ। ਸਭ ਆਪਣੇ ਵਿਚਾਰਾਂ ਨੂੰ ਪੜ੍ਹ ਰਹੇ ਹੁੰਦੇ ਹਨ।

**ਸੁਣਿਐ ਦੂਖ ਪਾਪ ਕਾ ਨਾਸੁ॥** (ਅੰਕ ਜਪੁ ੨)

ਸੁਣਦਿਆਂ ਹੀ ਦੁੱਖ ਨਾਸ ਹੋ ਜਾਂਦੇ ਹਨ। ਸੁਣਦਿਆਂ ਹੀ ਪਾਪ ਨਾਸ ਹੋ ਜਾਂਦੇ ਹਨ। ਸੁਣਦਿਆਂ ਹੀ ਗੁਰੂ ਦੀ ਵਿਚਾਰ ਅੰਦਰ ਪ੍ਰਵੇਸ਼ ਕਰੇਗੀ, ਅੰਦਰੋਂ ਹੰਕਾਰ ਨਿਕਲੇਗਾ ਅੰਦਰੋਂ ਸੰਤਾਪ ਨਿਕਲਣਗੇ। ਸੁਣਨਾ ਹੀ ਤਾਂ ਔਖਾ ਹੈ।

ਸੁਣ ਉਹੀ ਸਕੇਗਾ, ਜਿਹਦਾ ਧਿਆਨ ਪੂਰਾ ਇਕਾਗਰ ਹੋਵੇ। ਐਧਰ ਦੇਖ

ਰਿਹਾ ਹੈ, ਉਧਰ ਦੇਖ ਰਿਹਾ ਹੈ ਤਾਂ ਇਹਦਾ ਮਤਲਬ ਹੈ ਇਹਦਾ ਧਿਆਨ ਵੀ ਭਟਕ ਰਿਹਾ ਹੈ, ਇਸਨੇ ਕੀ ਸੁਣਨਾ ਹੈ ? ਸੁਣਨ ਲਈ ਧਿਆਨ ਦੀ ਪੂਰੀ ਇਕਾਗਰਤਾ ਚਾਹੀਦੀ ਹੈ। ਬੋਲਣ ਵਾਲਾ ਉੱਚੀ-ਉੱਚੀ ਬੋਲ ਰਿਹਾ ਹੁੰਦਾ ਹੈ ਤੇ ਸੁਣਨ ਵਾਲਾ ਸੁਣ ਰਿਹਾ ਹੁੰਦਾ ਹੈ ਤੇ ਸੁਣਨ ਵਾਲਾ ਆਖ ਦਿੰਦਾ ਹੈ ਇਕ ਵਾਰੀ ਫਿਰ ਬੋਲ, ਮੈਂ ਇਹ ਗੱਲ ਨਹੀਂ ਸੁਣੀ। ਕਿਉਂ ਨਹੀਂ ਸੁਣੀ ? ਜਦ ਬੋਲਣ ਵਾਲਾ ਐਨੀ ਉੱਚੀ-ਉੱਚੀ ਬੋਲ ਰਿਹਾ ਹੈ ? ਕਹਿੰਦਾ ਹੈ ਮੇਰਾ ਧਿਆਨ ਕਿਸੇ ਹੋਰ ਪਾਸੇ ਚਲਾ ਗਿਆ ਸੀ। ਬਿਨਾਂ ਧਿਆਨ ਦੀ ਇਕਾਗਰਤਾ ਤੋਂ ਸੁਣਨਾ ਕਠਿਨ ਹੈ ਅਤੇ ਬਿਨਾਂ ਸੁਣਿਆਂ ਗੁਰੂ ਦੇ ਸ਼ਬਦ ਦਾ ਅੰਦਰ ਪ੍ਰਵੇਸ਼ ਹੋਣਾ ਕਠਿਨ ਹੈ ਅਤੇ ਸ਼ਬਦ ਦੇ ਅੰਦਰ ਪ੍ਰਵੇਸ਼ ਹੋਏ ਬਿਨਾਂ ਦੁੱਖਾਂ ਦਾ ਬਾਹਰ ਨਿਕਲਣਾ ਕਠਿਨ ਹੈ।

**ਨਾਨਕ ਭਗਤਾ ਸਦਾ ਵਿਗਾਸੁ॥**
**ਸੁਣਿਐ ਦੂਖ ਪਾਪ ਕਾ ਨਾਸੁ॥** (ਅੰਕ 2 ਜਪੁ)

ਮਨੁੱਖ ਸਿੱਧ ਬਣ ਜਾਂਦਾ ਹੈ, ਪੀਰ ਬਣ ਜਾਂਦਾ ਹੈ, ਨਾਥ ਬਣ ਜਾਂਦਾ ਹੈ, ਗਿਆਨੀ ਬਣ ਜਾਂਦਾ ਹੈ, ਇਤਨਾ ਪਾਵਨ ਹੋ ਜਾਂਦਾ ਕਿ 68 ਤੀਰਥ ਵੀ ਉਸ ਤੋਂ ਸਦਕੇ ਕੀਤੇ ਜਾ ਸਕਦੇ ਹਨ। ਭੋਜਨ ਦੀ ਬੁਰਕੀ ਮੂੰਹ ਦੇ ਰਾਹੀ ਅੰਦਰ ਪ੍ਰਵੇਸ਼ ਕਰਦੀ ਹੈ ਤਾਂ ਪਚ ਕੇ ਮਿੱਝ ਬਣਦੀ ਹੈ ਖੂਨ ਬਣਦੀ ਹੈ, ਮਾਸ ਬਣਦੀ ਹੈ ਸਰੀਰ ਦੀ ਸ਼ਕਤੀ ਬਣਦੀ ਹੈ, ਇੰਦਰੀਆਂ ਦਾ ਬਲ ਬਣਦੀ ਹੈ। ਗੁਰੂ ਦਾ ਸ਼ਬਦ ਕੰਨਾਂ ਦੇ ਰਾਹੀ ਅੰਦਰ ਪ੍ਰਵੇਸ਼ ਕਰਦਾ ਹੈ, ਇਹੀ ਸਮਾਧੀ ਬਣਦਾ, ਇਹੀ ਅਨੰਦ ਬਣਦਾ ਹੈ, ਇਹੀ ਗਹਿਰਾਈ ਵਿਚ-ਗੁਣ ਬਣਦਾ ਹੈ, ਇਹੀ ਪਰਮ-ਸ਼ਕਤੀ ਬਣਦਾ ਹੈ ਤੇ ਇਹੀ ਰੂਹਾਨੀ ਤਾਕਤ ਬਣਦਾ ਹੈ।

ਕੌਣ ਸੁਣਦਾ ਹੈ ! ਸ਼ੌਕੀਆ ਲੋਕੀ ਆਪਣੇ ਘਰ ਵਿਚ ਵੀ ਅਖੰਡ ਪਾਠ ਰਖਾ ਲੈਂਦੇ ਹਨ, ਪਰ ਜਿਸ ਕਮਰੇ ਵਿਚ ਰਖਾਉਂਦੇ ਹਨ, ਉਥੇ ਵੜਨਾ ਹੀ ਭੁੱਲ ਜਾਂਦੇ ਹਨ ਕਿ ਕਿਧਰੇ ਸੁਣਨਾ ਨਾ ਪੈ ਜਾਏ। ਮਨੁੱਖ ਪੁੱਤਰ ਨੂੰ ਸੁਣ ਸਕਦਾ ਹੈ, ਮਿੱਤਰ ਨੂੰ ਸੁਣ ਸਕਦਾ ਹੈ, ਪਤਨੀ ਨੂੰ ਸੁਣ ਸਕਦਾ ਹੈ, ਗੁਰੂ ਨੂੰ ਸੁਣਨਾ ਔਖਾ ਹੈ !

ਕਾਰਨ ? ਗੁਰੂ ਦੀ ਗੱਲ, ਗੁਰੂ ਦੀ ਵਿਚਾਰ ਸਾਡੇ ਵਿਚਾਰਾਂ ਨਾਲ ਤਾਲਮੇਲ ਨਹੀਂ ਖਾਂਦੀ। ਸਾਡੇ ਵਿਚਾਰਾਂ ਵਿਚ ਕਾਮ ਹੈ, ਗੁਰੂ ਦੇ ਵਿਚਾਰਾਂ ਵਿਚ ਰਾਮ ਹੈ। ਸਾਡੇ ਵਿਚਾਰਾਂ ਵਿਚ ਕ੍ਰੋਧ ਹੈ, ਗੁਰੂ ਦੇ ਵਿਚਾਰਾਂ ਵਿਚ ਦਯਾ ਹੈ। ਸਾਡੇ ਵਿਚਾਰਾਂ ਵਿਚ ਹੰਕਾਰ ਹੈ, ਗੁਰੂ ਦੇ ਵਿਚਾਰਾਂ ਵਿਚ ਨਿਰੰਕਾਰ ਹੈ, ਨਿਮਰਤਾ

ਹੈ, ਨਿਰਮਾਣਤਾ ਹੈ, ਤਾਲਮੇਲ ਨਹੀਂ ਬੈਠਦਾ ! ਵਾਜੇ ਦੀ ਸੁਰ ਇਕ ਪਾਸੇ ਜਾਏ, ਤਬਲੇ ਦੀ ਸੁਰ ਇਕੰ ਪਾਸੇ ਜਾਏ ਕਹਿੰਦੇ ਹਨ ਤਾਲ ਮੇਲ ਨਹੀਂ ਬੈਠਦਾ ਅਤੇ ਕਹਿੰਦੇ ਹਨ ਕਿ ਜਿਥੇ ਤਾਲਮੇਲ ਬੈਠ ਜਾਏ, ਰਸ ਬਣਦਾ ਵੀ ਉਥੇ ਹੀ ਹੈ, ਵਰਨਾ ਰਸ ਨਹੀਂ ਬਣਦਾ।

ਪਰ ਕਿਸੇ ਦਿਨ ਕੀਰਤਨ ਸੁਣਦਿਆਂ ਕਿਸੇ ਨੂੰ ਰਸ ਆ ਗਿਆ, ਤਾਲਮੇਲ ਬੈਠ ਗਿਆ। ਅੱਵਲ ਤਾਂ ਮੈਂ ਦੇਖਿਆ ਕੀਰਤਨ ਦਾ ਰਸ ਤਾਂ ਕਿਸੇ ਵਿਰਲੇ ਨੂੰ ਹੀ ਆਉਂਦਾ ਹੈ, ਲੋਕ ਸੁਰਾਂ ਵਿਚ, ਅਵਾਜ਼ਾਂ ਵਿਚ, ਤਬਲੇ ਦੇ ਰੰਗ-ਰੂਪ ਵਿਚ ਹੀ ਜਾਂ ਵਿਆਰਥ ਦੀਆਂ ਸਾਖੀਆਂ ਵਿਚ ਹੀ ਫਸ ਕੇ ਰਹਿ ਜਾਂਦੇ ਹਨ, ਜਿਨ੍ਹਾਂ ਦਾ ਇਤਿਹਾਸ ਨਾਲ ਕੋਈ ਮਤਲਬ ਨਹੀਂ ਹੁੰਦਾ, ਸਚਾਈ ਨਾਲ ਵੀ ਕੋਈ ਮਤਲਬ ਨਹੀਂ ਹੁੰਦਾ। ਮੈਂ ਤਾਂ ਇਥੋਂ ਤੱਕ ਵੇਖਿਆ, ਇਤਨੀ ਨੀਵੀ ਲੋਕਾਂ ਦੀ ਸਰੋਤ। ਇਹ ਕਿਸ ਤਰ੍ਹਾਂ ਗੁਰੂ ਨੂੰ ਸੁਣਨਗੇ ? ਇਹ ਕਿਸ ਤਰ੍ਹਾਂ ਗੁਰਬਾਣੀ ਨੂੰ ਸੁਣਨਗੇ ?

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥**

(ਰਾਮਕਲੀ ਮ. ੧, ਦਖਣੀ ਓਅੰਕਾਰੁ ਅੰਕ 935)

ਸੱਚ ਦੀ ਵਿਚਾਰ ਫੋਕੀਆਂ ਸਾਖੀਆਂ ਨਹੀਂ ਅਤੇ ਜਿਹੜੀ ਸਾਖੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ 'ਤੇ ਪੂਰੀ ਨਹੀਂ ਉਤਰਦੀ, ਉਸ ਵਿਚ ਸਚਾਈ ਹੈ ਕਿੱਥੇ? ਹਕੀਕਤ ਹੈ ਕਿਥੇ ?



ਬਾਣੀ ਅੰਦਰ ਪ੍ਰਵੇਸ਼ ਕਰੇਗੀ ਤਾਂ ਹੀ ਦੈਵੀ ਗੁਣ ਪ੍ਰਗਟ ਹੋਣਗੇ। ਸਮਝ-ਸੂਝ ਆਵੇਗੀ ਉਸ ਅਕਾਲ ਪੁਰਖ ਦੀ ਜਿਹਦੀ ਗੱਲ ਕਰਦੇ ਹਨ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ :—

**ਅਨੇਕ ਹੈਂ॥ ਫਿਰਿ ਏਕ ਹੈਂ॥ (43)**

**ਏਕਿ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥**
**ਖੇਲੁ ਖੇਲਿ ਅਖੇਲੁ ਖੇਲਨਿ ਅੰਤ ਕੋ ਫਿਰਿ ਏਕੁ॥.....੮੧॥**

(ਜਾਪੁ ਸਾਹਿਬ)

ਜੋ ਇਕ ਹੁੰਦਾ ਹੋਇਆ ਅਨੇਕ ਹੈ, ਅਨੇਕ ਹੁੰਦਾ ਵੀ ਇਕ ਹੈ। ਉਹ ਆਕਾਰ-ਰਹਿਤ ਵੀ ਹੈ ਤੇ ਆਕਾਰ ਵਾਲਾ ਵੀ ਹੈ। ਉਹ ਸਰਗੁਣ ਹੈ, ਨਿਰਗੁਣ ਵੀ ਹੈ :—

**ਨਿਰਗੁਨੁ ਆਪਿ ਸਰਗੁਨੁ ਭੀ ਓਹੀ॥**
**ਕਲਾ ਧਾਰਿ ਜਿਨਿ ਸਗਲੀ ਮੋਹੀ॥**

(ਗਉੜੀ ਸੁਖਮਨੀ ਮ. ੫, ਅੰਕ 287)

ਕਦੀ ਜਗਤ ਅੰਦਰ ਬਗੌਰ ਮੁਤਾਲਿਆ ਕਰਕੇ ਦੇਖਣਾ, ਸਭ ਕੁਝ ਅਨੇਕ ਹੈ, ਇਕ ਕੁਝ ਵੀ ਨਹੀਂ। ਮਨੁੱਖ ਅਗਰ ਬਾਹਰੋਂ ਕੁਝ ਏਕਤਾ ਲਿਆਉਣੀ ਚਾਹੇ ਤਾਂ ਹੋ ਨਹੀਂ ਸਕਦੀ। ਆਪ ਇਤਨੇ ਸਾਰੇ ਹੋ ਸਭ ਵੱਖ–ਵੱਖ ਹੋ।

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥**
**ਕੋਇ ਨ ਕਿਸ ਹੀ ਜੇਹਾ ਉਪਾਇਆ॥**

(ਸ੍ਰੀ ਗੁ ਗ੍ਰੰ ਸਾ, ਅੰਕ 1056)

ਲੱਖਾਂ ਹੀ ਬੱਚੇ ਰੋਜ਼ ਜਨਮ ਲੈਂਦੇ ਹਨ, ਨਵਾਂ ਹੀ ਰੂਪ ਲੈ ਕੇ ਆਉਂਦੇ ਹਨ। ਨਵੀਂ ਅਵਾਜ਼, ਨਵੀਂ ਚਾਲ ਅਤੇ ਗਜ਼ਬ ਦੀ ਗੱਲ ਨਵੀਂ ਹੀ ਉਂਗਲੀਆਂ ਦੀ ਛਾਪ ! ਸੰਸਾਰ ਵਿਚ ਇਤਨੇ ਸਾਰੇ ਲੋਗ ਹਨ, ਹਰ ਇਕ ਦੇ ਉਂਗਲਾਂ ਦੇ ਨਿਸ਼ਾਨ ਅਲੱਗ–ਅਲੱਗ ਹਨ। ਮਨੁੱਖ ਦੀ ਗੱਲ ਛੱਡੋ, ਇਕ ਪਹਾੜ ਜੈਸਾ ਦੂਜਾ ਪਹਾੜ ਨਹੀਂ ਹੈ। ਇਕ ਨਦੀ ਜੈਸੀ ਦੂਜੀ ਨਦੀ ਨਹੀਂ ਹੈ। ਇਕ ਦਰੱਖਤ ਜੈਸਾ ਦੂਜਾ ਦਰੱਖਤ ਨਹੀਂ ਹੈ। ਇਕ ਪੱਤੇ ਜੈਸਾ ਦੂਸਰਾ ਪੱਤਾ ਨਹੀਂ ਇਕ ਫੁੱਲ ਜੈਸਾ ਦੂਸਰਾ ਫੁੱਲ ਨਹੀਂ। ਇਕ ਦਰਖਤ ਨੂੰ ਜੇ 10 ਹਜ਼ਾਰ ਫਲ ਲਗਦੇ ਹਨ ਤਾਂ ਇਕ ਫਲ ਜੈਸਾ ਦੂਸਰਾ ਫਲ ਨਹੀਂ ਹੈ। ਰੰਗ ਵਿਚ, ਵਜ਼ਨ ਵਿਚ, ਆਕਾਰ ਵਿਚ, ਸੁਆਦ ਵਿਚ ਲਾਜ਼ਮੀ ਫਰਕ ਹੋਵੇਗਾ। ਇਹ ਗੱਲ ਵੱਖਰੀ ਹੈ, ਉਹ ਫਰਕ ਸਾਡੀ ਅਕਲ ਦੀ ਪਕੜ ਵਿਚ ਆਵੇ ਜਾਂ ਨਾ ਆਵੇ।

ਇਕ ਜੈਸਾ ਦੂਜਾ ਪ੍ਰਮਾਤਮਾ ਬਣਾਉਂਦਾ ਹੀ ਨਹੀਂ, ਪੁਨਰੁਕਤ ਨਹੀਂ ਕਰਦਾ, ਦੋਹਰਾਉਣਾ ਨਹੀਂ ਕਰਦਾ ਅਤੇ ਜਿਸ ਦਿਨ ਉਹ ਇਕ ਜੈਸਾ ਦੂਜਾ ਬਣਾਉਣ ਲੱਗ ਪਿਆ ਤਾਂ ਸਮਝ ਲੈਣਾ ਰੱਬ ਵੀ ਮੁੱਕ ਗਿਆ, ਐਸਾ ਨਹੀਂ ਹੋਵੇਗਾ। ਇਕ ਸੂਰਜ ਜੈਸਾ ਦੂਜਾ ਸੂਰਜ ਨਹੀਂ ਹੈ, ਇਕ ਚੰਦਰਮਾ ਜੈਸਾ ਦੂਜਾ ਚੰਦਰਮਾ ਨਹੀਂ ਅਤੇ ਇਕ ਸੂਰਜ ਨਹੀਂ। ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ :—

**ਕਈ ਕੋਟਿ ਸਸੀਅਰ ਸੂਰ ਨਖ੍ਹਤ੍ਰ॥**

(ਸ੍ਰੀ ਗੁ ਗ੍ਰੰ ਸਾ, ਅੰਕ 275)

ਕਈ ਕਰੋੜਾਂ ਸੂਰਜ ਹਨ ਅਤੇ ਸਾਇੰਸ ਨੇ ਇਸ ਦੀ ਤਸਦੀਕ ਕਰ ਦਿੱਤੀ ਹੈ ਕਿ ਕੋਈ ਪੰਜਾਹ ਅਰਬ ਸੂਰਜ ਸਾਡੀ ਪਕੜ ਵਿਚ ਆ ਗਏ ਹਨ। ਇਸ ਤੋਂ ਅਗਾਂਹ ਵੀ ਪਸਾਰਾ ਹੋ ਸਕਦਾ ਹੈ। ਜਿਸ ਤਰ੍ਹਾਂ ਸਾਡੀ ਉਮਰ ਹੈ, ਸੂਰਜਾਂ ਦੀ ਵੀ ਉਮਰ ਹੈ। ਕੁਝ ਸੂਰਜ ਬਚਪਨ ਦੇ ਦੌਰ ਵਿਚ ਹਨ ਕੁਝ ਜਵਾਨ ਹੋ ਚੁਕੇ ਨੇ, ਕੁਝ ਬੱਢੇ ਹਨ, ਕੁਝ ਖਤਮ ਹੋਣ ਵਾਲੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ :—

**ਘਟੰਤ ਰੂਪੰ ਘਟੰਤ ਦੀਪੰ**
**ਘਟੰਤ ਰਵਿ ਸਸੀਅਰ ਨਖ੍ਯ੍ਤ੍ਰ ਗਗਨੰ॥**

(ਸਲੋਕ ਸਹਸਕ੍ਰਿਤੀ ਮ. ੫ ਅੰਕ 1354)

ਸਭ ਕੁਝ ਵਧਦਾ, ਘਟਦਾ ਤੇ ਮਿਟਦਾ ਹੈ। ਇਹ ਤਿੰਨ ਨਿਯਮ ਹਰ ਇਕ 'ਤੇ ਲਾਗੂ ਹਨ। ਵਿਗਿਆਨ ਇਹ ਕਹਿ ਰਿਹਾ ਹੈ ਕਿ ਜਿਸ ਸੂਰਜ ਥੱਲੇ ਅਸੀਂ ਜੀ ਰਹੇ ਹਾਂ, ਇਹ ਆਪਣੀ ਜਵਾਨੀ ਹੰਢਾ ਚੁਕਿਆ ਹੈ, ਬੱਢਾ ਹੋ ਗਿਆ। ਚਾਲੀਸ ਲੱਖ ਟਨ ਵਜ਼ਨ ਇਕ ਸੈਕੰਡ ਵਿਚ ਇਸ ਦਾ ਘੱਟ ਰਿਹਾ ਹੈ। ਇਸ ਤਰ੍ਹਾਂ ਇਹ ਘੱਟ ਰਿਹਾ ਹੈ ਅਤੇ ਇਕ ਦਿਨ ਮਿਟ ਜਾਏਗਾ। ਇਸ ਦੇ ਮਿਟਣ ਨੂੰ ਹੀ ਮਹਾਂ-ਪਰਲੋ ਕਹਿੰਦੇ ਹਨ। ਯਾਨੀ ਇਕ ਬ੍ਰਹਿਮੰਡ ਦੀ ਪਰਲੋ ! ਇਕ ਬ੍ਰਹਿਮੰਡ ਦਾ ਖਾਤਮਾ !!

# 4

ਪ੍ਰਮਾਤਮਾ ਨੇ ਮਨੁੱਖ ਦੀ ਸਿਰਜਣਾ ਵਿਚ ਬਹੁਤ ਵੱਡੀ ਸਿਆਣਪ ਤੇ ਬਖਸ਼ਿਸ਼ ਤੋਂ ਕੰਮ ਲਿਆ। ਸੰਸਾਰ ਦੇ ਸਭ ਰਹਿਬਰੀ ਪੁਰਸ਼ ਇਸ ਗੱਲ ਨਾਲ ਸਹਿਮਤ ਨੇ ਕਿ ਮਨੁੱਖ ਅਸ਼ਰਫ—ਉਲ—ਮਖਲੂਕਾਤ ਹੈ, ਮਖਲੂਕ ਦੇ ਵਿਚੋਂ ਸਿਰਮੌਰ ਹੈ, ਜੀਵ ਸ੍ਰੇਣੀ ਦਾ ਸਰਦਾਰ ਹੈ। ਸਰਦਾਰ ਹੈ, ਇਹ ਅਸ਼ਰਫ—ਉਲ--ਮਖ਼ਲੂਕਾਤ ਹੈ, ਕਿਨ੍ਹਾਂ ਖੂਬੀਆਂ ਕਰਕੇ ? ਤਨ ਦੀ ਸੁੰਦਰਤਾ ਨੂੰ ਲਈਏ ਤਾਂ ਮੋਰ ਮਨੁੱਖ ਨਾਲੋਂ ਅੱਗੇ ਹੈ। ਜਿਤਨੀ ਸੁਤੰਤਰਤਾ ਦੇ ਨਾਲ ਪੰਛੀ ਉੱਡ ਸਕਦੇ ਹਨ, ਮਨੁੱਖ ਨਹੀਂ ਉੱਡ ਸਕਦਾ। ਜਿਤਨੇ ਸੁਤੰਤਰ ਰੂਪ ਵਿਚ ਮਛਲੀ ਜਲ ਵਿਚ, ਸਾਗਰ ਵਿਚ ਤੈਰ ਸਕਦੀ ਹੈ। ਮਨੁੱਖ ਨਹੀਂ ਤੈਰ ਸਕਦਾ। ਆਕਾਰ ਵਿਚ ਜਿਤਨਾ ਹਾਥੀ ਵੱਡਾ ਹੈ, ਇਤਨਾ ਮਨੁੱਖ ਨਹੀਂ। ਨਿਰਭੈਤਾ ਤੇ ਸਾਹਸ 'ਚ ਸ਼ੇਰ ਮਨੁੱਖ ਨਾਲੋਂ ਅੱਗੇ ਹੈ। ਜਿਤਨੀ ਉੱਚੀ ਛਾਲ ਹਿਰਨ ਮਾਰ ਲੈਂਦੇ ਨੇ, ਮਨੁੱਖ ਦੀ ਕਿਸਮਤ ਵਿਚ ਇਹ ਗੱਲ ਨਹੀਂ ਹੈ। ਗਰਜ਼ਿ ਕਿ ਅਗਰ ਤਨ ਦੇ ਤਲ ਤੇ ਨਾਪੀਏ ਤਾਂ ਮਨੁੱਖ ਪਸ਼ੂਆਂ ਨਾਲੋਂ ਪਛੜਿਆ ਹੋਇਆ ਹੈ। ਲੇਕਿਨ ਫਿਰ ਵੀ ਮਨੁੱਖ ਨੂੰ ਅਸ਼ਰਫ—ਉਲ—ਮਖਲੂਕਾਤ ਆਖਿਆ ਹੈ, ਮਨੁੱਖ ਨੂੰ ਸਿਰਮੌਰ ਆਖਿਆ ਹੈ, ਮਨੁੱਖ ਨੂੰ ਧਰਤੀ ਦਾ ਸਰਦਾਰ ਆਖਿਆ ਹੈ।



**ਅਵਰ ਜੋਨਿ ਤੇਰੀ ਪਨਿਹਾਰੀ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ॥**

(ਆਸਾ ਮ. ੫ ਅੰਕ 374)

ਇਹ ਸਰਦਾਰ ਹੈ, ਇਸ ਨੂੰ ਇਕ ਅਗੰਮੀ ਦਾਤ ਮਿਲੀ ਹੈ, ਮਨ ਦੀ, ਜੋ ਪਸ਼ੂ ਪੰਖੀਆਂ ਕੋਲ ਨਹੀਂ। ਮਨ ਕਰਕੇ ਇਸ ਜਾਨਦਾਰ ਨੂੰ, ਕਹਿੰਦੇ ਨੇ ਮਨੁਸ਼, (ਮਨ ਰਖਣ ਵਾਲਾ), ਜਿਹਦੇ ਕੋਲ ਮਨ ਹੈ। ਜੋ ਮਨ ਦੀ ਦੁਨੀਆਂ ਦਾ ਮਾਲਕ ਹੈ। ਤਨ ਕੀ ਹੈ ? ਇਹ ਤਾਂ ਇਕ ਡਾਕਟਰ ਨੂੰ ਪਤਾ ਹੈ। ਮੈਡੀਕਲ ਰੀਸਰਚ (Research) ਇਸ ਦੀ ਖੋਜ ਕਰ ਸਕਦੀ ਹੈ ਕਿ ਤਨ ਕੀ ਹੈ, ਤਨ ਦੇ ਵਿਚ ਕੀ ਕੁਝ ਹੈ, ਪਰ ਮਨ ਕੀ ਹੈ ? ਇਹ ਖੋਜ, ਇਸ ਦਾ ਅਧਿਐਨ, ਇਸ ਦੀ ਰੂਪ ਰੇਖਾ, ਜਿਸ ਢੰਗ ਨਾਲ ਭਾਰਤ ਦੇ ਰਿਸ਼ੀ ਮੁਨੀਆਂ ਨੇ ਚਿੱਤਰੀ ਹੈ ਇਸ ਢੰਗ ਨਾਲ ਕੋਈ ਹੋਰ ਨਹੀਂ ਕਰ ਸਕਦਾ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਵੀ ਇਸ ਮਨ ਦੇ ਅਨੇਕਾਂ ਰੂਪ ਆਉਂਦੇ ਨੇ। ਮਨ ਚਾਰ ਸ਼ਕਤੀਆਂ ਦਾ ਮਜਮੂਆਂ ਹੈ, ਇਸ ਕਰਕੇ ਮਨ ਨੂੰ ਕਹਿੰਦੇ ਨੇ ਚਤੁਸ੍ਰਯ, ਅੰਤਹਕਰਣ, ਮਨ, ਬੁੱਧ, ਚਿੱਤ, ਅਹੰ। ਜਦ ਅੰਦਰ ਫੁਰਨਿਆਂ ਦਾ ਵੇਗ ਚਲਦਾ ਹੈ ਤਾਂ ਉਸ ਨੂੰ ਅਸੀਂ **ਮਨ** ਕਹਿੰਦੇ ਹਾਂ। ਜਦ ਉਨ੍ਹਾਂ ਫੁਰਨਿਆਂ ਦਾ ਅੰਦਰ ਨਿਰਣਾ ਹੁੰਦਾ ਹੈ ਕਿ ਉਨ੍ਹਾਂ ਫੁਰਨਿਆਂ ਮੁਤਾਬਕ ਮੈਂ ਚੱਲਣਾ ਹੈ ਜਾਂ ਨਹੀਂ ਚੱਲਣਾ, ਇਸ ਨੂੰ ਕਹਿੰਦੇ ਨੇ **ਬੁੱਧ**। ਤੇ ਜਦ ਅਸੀਂ ਕਿਸੇ ਦੀ ਯਾਦ ਵਿਚ ਲੀਨ ਰਹਿੰਦੇ ਹਾਂ, ਉਸ ਵਕਤ ਜੋ ਸ਼ਕਤੀ ਕੰਮ ਕਰਦੀ ਹੈ, ਉਸ ਨੂੰ ਕਹਿੰਦੇ ਨੇ **ਚਿੱਤ**। ਜਨਮ ਤੋਂ ਲੈ ਕੇ ਮਰਨ ਤਕ, ਆਦਿ ਤੋਂ ਲੈ ਕੇ ਅੰਤ ਤਕ ਜੋ ਜੋ ਚੌਥੀ ਸ਼ਕਤੀ ਮਨੁੱਖ ਦੇ ਅੰਦਰ ਵਿਆਪਕ ਰਹਿੰਦੀ ਹੈ, ਉਹ ਹੈ **ਅਹੰ—ਭਾਵ**। ਮੈਂ ਹਾਂ, ਮੈਂ ਹੋਵਾਂ ਔਰ ਮੈਂ ਹੀ ਹਾਂ। ਇਹ ਭਾਵ ਮਨੁੱਖ ਦੇ ਅੰਦਰ ਬੜੇ ਪਰਬਲ ਰੂਪ ਵਿਚ ਹੈ। ਸ਼ਕਤੀ ਇਕੋ ਹੀ ਹੈ, ਮਨੁੱਖ ਦੇ ਅੰਦਰ ਕਦੀ ਉਹ ਮਨ ਬਣਦੀ ਹੈ। ਕਦੀ ਉਹ ਚਿੱਤ ਬਣਦੀ ਏ, ਕਦੀ ਉਹ ਬੁੱਧ ਬਣਦੀ ਹੈ, ਕਦੀ ਉਹ **ਅਹੰ** ਬਣਦੀ ਹੈ।

ਧਰਮ ਦੀ ਜੋ ਸਾਰੀ ਸਾਧਨਾ ਹੈ, ਉਹ ਮਨ ਨੂੰ ਢਾਲਨ ਤੇ ਖੜੀ ਹੈ। ਮਨ ਨੂੰ ਘੜ੍ਹਨ 'ਤੇ ਖੜ੍ਹੀ ਹੈ। ਸਰੀਰ ਤੇ ਘੜਿਆ ਹੋਇਆ ਹੈ, ਇਥੇ ਤਾਂ ਸਭ ਕੁਝ ਤਰਤੀਬ ਵਿਚ ਹੈ, ਹੱਥ, ਪੈਰ, ਮੂੰਹ, ਮੱਥਾ ਸਭ ਕੁਝ ਤਰਤੀਬ ਵਿਚ ਹੈ। ਦੰਦਾਂ ਨੂੰ ਬੜੀ ਸੋਹਣੀ ਤਰਤੀਬ ਪ੍ਰਮਾਤਮਾ ਨੇ ਦੇ ਛੱਡੀ ਹੈ, ਵਾਲ ਕਿੱਥੇ ਹੋਣੇ ਚਾਹੀਦੇ ਹਨ, ਨੱਕ ਕਿੱਥੇ ਹੋਣਾ ਚਾਹੀਦਾ ਹੈ, ਕੰਨ ਕਿੱਥੇ ਹੋਣੇ ਚਾਹੀਦੇ ਨੇ। ਪਰ ਮਨ ਦੀ ਜੋ ਸ਼ਕਤੀ ਹੈ ਇਹਦੇ 'ਚ ਕੋਈ ਤਰਤੀਬ ਨਹੀਂ ਹੈ। ਇਸ ਤਰਤੀਬ ਨੂੰ ਅਸੀਂ ਦੇਣਾ ਹੈ। ਇਹ ਸਾਰੀ ਤਰਤੀਬ ਸਾਧਨਾ ਤੇ ਖੜੀ ਹੈ। ਇਸ ਵਾਸਤੇ ਧਰਮ ਦਾ ਜਨਮ ਹੋਇਆ। ਤਨ ਨੂੰ ਤਾਂ ਤਰਤੀਬ ਦਿੱਤੀ ਏ ਪ੍ਰਮਾਤਮਾ ਨੇ, ਔਰ ਪ੍ਰਮਾਤਮਾ ਖੁਦ ਵਿਧਾਨ ਵਿਚ ਹੈ। ਮਨੁੱਖ ਕੋਲ ਇਹ ਕੰਮ ਹੈ ਕਿ ਮਨ ਨੂੰ ਤਰਤੀਬ ਵਿਚ ਲਿਆਵੇ, ਮਨ ਨੂੰ ਘੜੇ, ਮਨ ਅਨਘੜਾ ਹੈ।

ਸੋਨਾ ਭਾਵੇਂ ਕਿਤਨਾ ਕੀਮਤੀ ਹੈ, ਪਰ ਅਨਘੜਾ ਉਹ ਵੀ ਚੰਗਾ ਨਹੀਂ ਲਗਦਾ। ਕੋਹਨੂਰ ਦਾ ਹੀਰਾ ਵੀ ਉਦੋਂ ਕਾਬਲਿ—ਦੀਦ ਹੁੰਦਾ ਹੈ, ਜਦੋਂ ਘੜਿਆ ਜਾਂਦਾ ਹੈ, ਨਹੀਂ ਤੇ ਇਕ ਪੱਥਰ ਦਾ ਟੁਕੜਾ ਹੈ ! ਇਸ ਤਰ੍ਹਾਂ ਜਦ ਅਸੀਂ ਕਿਸੇ ਵਸਤੂ ਨੂੰ ਘੜਦੇ ਹਾਂ ਤਾਂ ਉਹ ਕਾਰਆਮਦ ਵੀ ਹੋ ਜਾਦੀ ਹੈ ਔਰ ਕਾਬਲਿ—ਦੀਦ ਵੀ ਹੋ ਜਾਂਦੀ ਹੈ। ਲੱਕੜ ਤਾਂ ਉਂਜ ਲੱਕੜ ਹੀ ਹੈ, ਪਰ ਜਦ ਕੋਈ ਕਾਰੀਗਰ ਤੇਸਾ ਲੈ ਕੇ ਅਤੇ ਹੋਰ ਔਜ਼ਾਰ ਲੈ ਕੇ ਉਸ ਨੂੰ ਘੜ ਦਿੰਦਾ ਹੈ ਤੇ ਫਰਨੀਚਰ ਦੀ ਸ਼ਕਲ ਦੇ ਦਿੰਦਾ ਹੈ ਤਾਂ ਉਹ ਕਾਬਲਿ—ਦੀਦ ਵੀ ਹੈ ਤੇ

ਕਾਬਿਲ—ਇਸਤੇਮਾਲ ਵੀ ਹੈ। ਅਨਘੜੀਆਂ ਲਕੜਾਂ ਨਹੀਂ ਚੰਗੀਆਂ ਲਗਦੀਆਂ, ਅਨਘੜਿਆ ਲੋਹਾ ਵੀ ਨਹੀਂ ਚੰਗਾ ਲਗਦਾ। ਅਨਘੜਾ ਸੋਨਾ ਨਹੀਂ ਚੰਗਾ ਲਗਦਾ, ਅਨਘੜਾ ਹੀਰਾ ਵੀ ਚੰਗਾ ਨਹੀਂ ਲਗਦਾ, ਅਨਘੜਾ ਮਨ ਵੀ ਨਹੀਂ ਚੰਗਾ ਲਗਦਾ।ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਾਰੀ ਸਾਧਨਾ ਮਨ ਨੂੰ ਘੜਨ 'ਤੇ ਖੜੀ ਹੈ :—

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥੩੬॥**

(ਜਪੁਜੀ ਸਾਹਿਬ ਅੰਕ 8)

ਇਸ ਤਰ੍ਹਾਂ ਘੜਨਾ ਆਪਣੇ ਮਨ ਨੂੰ, ਜਿਸ ਤਰ੍ਹਾਂ ਦੇਵਤਿਆਂ ਨੇ ਆਪਣਾ ਮਨ ਘੜ ਲਿਆ। ਇਸ ਤਰ੍ਹਾਂ ਘਾੜਤ ਘੜਨੀ ਏ ਆਪਣੀ ਬੁੱਧ ਦੀ ਜਿਸ ਤਰ੍ਹਾਂ ਪਰਬਲ ਅਵਤਾਰੀ ਪੁਰਸ਼ਾਂ ਨੇ ਘੜ ਲਈ ਏ। ਕਿਵੇਂ ਘੜੀਏ ? ਘੜਨ ਦੀ ਸੂਝ —ਸਮਝ ਕਿੱਥੋ ਲਈਏ ? ਫਿਰ ਮਹਾਰਾਜ ਦਾ ਫਰਮਾਨ ਹੈ:—

**ਗੁਰੂ ਦੁਆਰੈ ਹੋਇ ਸੋਝੀ ਪਾਇਸੀ॥**

(ਸੂਹੀ ਮ. ੧, ਅੰਕ 730)

ਇਹ ਸੂਝ ਸਮਝ ਤਾਂ ਸਤਿਸੰਗ ਤੋਂ ਮਿਲਣੀ ਹੈ, ਗੁਰੂ ਤੋਂ ਮਿਲਣੀ ਹੈ, ਗੁਰੂ ਦੁਆਰ ਤੋਂ ਮਿਲਣੀ ਹੈ. ਮਨ ਨੂੰ ਕਿਵੇਂ ਘੜਨਾ ਹੈ ਤੇ ਉਹ ਅਨਘੜਾ ਹੈ, ਇਸ ਦਾ ਬੋਧ ਵੀ ਹੋਣਾ ਚਾਹੀਦਾ ਹੈ।

ਘੜੇ ਹੋਏ ਮਨ ਵਿਚੋਂ ਗਲਤ ਫੁਰਨੇ ਨਹੀਂ ਪੈਦਾ ਹੁੰਦੇ। ਘੜੀ ਹੋਈ ਬੁੱਧੀ ਗਲਤ ਫੈਸਲਾ ਨਹੀਂ ਕਰਦੀ। ਘੜਿਆ ਹੋਇਆ ਚਿੱਤ ਕਦੇ ਗਲਤ ਯਾਦਾਂ ਵਿਚ ਲੀਨ ਨਹੀਂ ਹੁੰਦਾ। ਘੜਿਆ ਹੋਇਆ ਅਹੰ, ਘੜਿਆ ਹੋਇਆ ਹੰਕਾਰ ਕਦੇ ਜਾਬਰ ਨਹੀਂ ਹੁੰਦਾ, ਉਹਦੇ ਵਿਚੋਂ ਜ਼ੁਲਮ ਦਾ ਜਨਮ ਨਹੀਂ ਹੁੰਦਾ। ਉਸ ਹਉਮੈ ਵਿਚੋਂ ਪਵਿਤ੍ਰਤਾ ਜਨਮ ਲੈਂਦੀ ਹੈ। ਖ਼ੁੱਦਾਰ ਹੁੰਦੇ ਨੇ ਭਗਤ।

ਸੰਸਾਰੀਆਂ ਦਾ ਖ਼ੁੱਦਾਰ ਹੋਣਾ ਹੰਕਾਰ ਤੇ ਖੜਾ ਹੈ, ਪਰ ਭਗਤਾਂ ਦਾ ਖ਼ੁੱਦਾਰ ਹੋਣਾ ਸਵੈਮਾਨ 'ਤੇ ਖੜੈ, ਅਣਖ 'ਤੇ ਖੜਾ ਹੈ, ਗੈਰਤ 'ਤੇ ਖੜਾ ਹੈ। ਸੰਸਾਰੀ ਦਾ ਸਵੈਮਾਨ ਉਦੋ ਮਿੱਟੀ ਵਿਚ ਰੁਲ ਜਾਂਦਾ ਹੈ, ਜਦੋਂ ਉਹ ਜ਼ਾਲਮ ਦੇ ਅੱਗੇ ਝੁਕਦਾ ਹੈ। ਝੁਕਦਾ ਭਗਤ ਵੀ ਹੈ, ਝੁਕਦਾ ਸੰਸਾਰੀ ਵੀ ਹੈ। ਭਗਤ ਮਜ਼ਲੂਮ ਦੇ ਅੱਗੇ ਝੁਕ ਜਾਂਦਾ ਹੈ, ਸੰਸਾਰੀ ਜਾਬਰ ਦੇ ਅੱਗੇ ਝੁਕ ਜਾਂਦਾ ਹੈ। ਭਗਤ ਨਿਰਮਾਣ ਦੇ ਅੱਗੇ ਝੁਕਦਾ ਹੈ, ਲੇਕਿਨ ਜ਼ਾਲਮ ਦੇ ਅੱਗੇ ਭਗਤ ਆਕੜ ਕੇ ਖੜਾ ਹੋ ਜਾਂਦਾ ਹੈ। ਉਸ ਦਾ ਅਹੰ-ਭਾਵ ਉਸ ਨੂੰ ਮਜ਼ਬੂਰ ਕਰਦਾ ਹੈ ਕਿ ਜ਼ਾਲਮ ਦੇ ਅੱਗੇ ਨਹੀਂ ਝੁਕਣਾ। ਭਗਤ ਵੀ ਜੇ ਜ਼ਾਲਮ ਦੇ ਅੱਗੇ ਝੁਕ ਜਾਂਦੇ

ਤਾਂ ਭਗਤਾਂ ਦਾ ਨਾਮੋ-ਨਿਸ਼ਾਨ ਨਹੀਂ ਸੀ ਹੋਣਾ। ਨਹੀਂ ਤੇ ਜ਼ਾਲਮ ਦਾ ਰਾਜ ਹਮੇਸ਼ਾ ਸਥਾਪਤ ਹੋ ਜਾਣਾ ਸੀ। ਜ਼ਾਲਮਾਂ ਦਾ ਰਾਜ ਇਸ ਵਾਸਤੇ ਕਾਇਮ ਨਹੀਂ ਰਹਿ ਸਕਿਆ, ਕਿਉਂਕਿ ਭਗਤ ਜ਼ਾਲਮਾਂ ਨਾਲ ਟਕਰਾਏ ਨੇ। ਭਗਤਾਂ ਨੇ ਸਜਦਾ ਨਹੀਂ ਕੀਤਾ ਭਗਤ ਅਗੋਂ ਖੜ੍ਹੇ ਹੋ ਗਏ ਹਨ। ਉਹ ਚਟਾਨ ਦੀ ਤਰ੍ਹਾਂ ਖੜ੍ਹੇ ਹੋ ਗਏ, ਇਸ ਲਈ ਜ਼ਾਲਮ ਕਾਮਯਾਬ ਨਹੀਂ ਹੋਏ। ਜਿਥੇ ਜ਼ਾਲਮਾਂ ਦਾ ਸੰਸਾਰ ਦੇ ਅੰਦਰ ਜ਼ਿਕਰ ਹੈ ਉਥੇ ਭਗਤ ਵੀ ਅਮਰ ਹੋ ਗਏ। ਸੰਸਾਰੀ ਅੱਗੇ ਝੁਕ ਗਏ ਅਤੇ ਇਤਿਹਾਸ ਦੇ ਪੰਨਿਆਂ ਦੇ ਪਾਤਰ ਨਹੀਂ ਬਣ ਸਕੇ, ਉਹ ਸਦਾ ਲਈ ਮਿਟ ਗਏ।

ਮਨ ਨੂੰ ਘੜਨ ਤੋਂ ਪਹਿਲੇ ਮਨ ਨੂੰ ਪੜ੍ਹਨਾ ਹੈ, ਔਰ ਮਨ ਨੂੰ ਪੜ੍ਹਨ ਤੋਂ ਵੱਡੀ ਕੋਈ ਪੜ੍ਹਾਈ ਨਹੀਂ ਹੈ। ਮਨ ਦੀ ਸਮਝ ਤੋਂ ਵੱਡੀ ਹੋਰ ਕੋਈ ਸੂਝ ਤੇ ਸਮਝ ਨਹੀਂ ਹੈ। ਮਨ ਦੇ ਘੜਨ ਨਾਲ, ਮਨ ਨੂੰ ਜਿੱਤ ਲਿਆ, ਇਸ ਤੋਂ ਵੱਡੀ ਸੰਸਾਰ ਵਿਚ ਹੋਰ ਕੋਈ ਸਫਲਤਾ ਵੀ ਨਹੀਂ ਹੈ। ਇਹ ਸਭ ਤੋਂ ਵੱਡੀ ਸਫਲਤਾ ਹੈ। ਇਹ ਸਭ ਤੋਂ ਵਡਾ ਅਨੰਦ ਹੈ ਇਹ ਸਭ ਤੋਂ ਵੱਡਾ ਰਸ ਹੈ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਅੰਦਰ ਮਨ ਦੇ ਅਨੇਕ ਰੂਪ ਦੱਸੇ ਗਏ ਹਨ। ਕਬੀਰ ਜੀ ਦਾ ਕਥਨ ਹੈ :—

**ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ॥**
**ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ॥੨੦੯॥**

(ਸ੍ਰੀ ਗੁ ਗ੍ਰੰ ਸਾ, ਅੰਕ 1375)

ਇਹ ਮਨ ਭੌਂਕਦਾ ਕੁੱਤਾ ਹੈ। ਇਸ ਨੂੰ ਆਦਤ ਹੈ ਕਰੰਗ ਦੇ ਪਿੱਛੇ ਦੌੜਨ ਦੀ। ਕਰੰਗ ਉਹ ਜੋ ਹੱਡੀਆਂ ਦਾ ਢਾਂਚਾ ਤਾਂ ਰਹਿ ਗਿਆ, ਮਾਸ ਹੈ ਹੀ ਨਹੀਂ। ਕੁੱਤਾ ਉਹਦੇ 'ਤੇ ਦੌੜ ਪੈਂਦਾ ਹੈ। ਹੱਡੀਆ ਨੂੰ ਚੂਸਦਾ ਹੈ, ਖ਼ੂਨ ਆਪਣਾ ਹੀ ਨਿਕਲਦਾ ਹੈ। ਅਪਣੇ ਹੀ ਖ਼ੂਨ ਦਾ ਸੁਆਦ ਲੈਂਦਾ ਹੈ ਤੇ ਸੁਆਦ--ਮੁਗਧ ਹੋ ਕੇ ਕਹਿੰਦਾ ਹੈ, ਹੱਡੀ ਬਹੁਤ ਸੁਆਦਲੀ ਸੀ। ਹੱਡੀ ਕਿੱਥੇ ਸੁਆਦਲੀ ਹੈ, ਤੂੰ ਆਪਣਾ ਹੀ ਖ਼ੂਨ ਪੀ ਰਿਹਾ ਹੈਂ। ਦਰਅਸਲ ਪਦਾਰਥਾਂ ਦਾ ਰਸ, ਪਦਾਰਥਾਂ ਦਾ ਰਸ ਨਹੀਂ, ਆਪਣੇ ਹੀ ਸਰੀਰ ਦਾ, ਆਪਣੀ ਹੀ ਆਤਮਾ ਦਾ, ਆਪਣੀ ਹੀ ਹੋਂਦ ਦਾ ਰਸ ਪਦਾਰਥਾਂ 'ਚ ਲੀਨ ਕਰਕੇ ਤੇ ਜੋੜ ਕੇ, ਉਹਦਾ ਸੁਆਦ ਮਾਣਦਾ ਹੈ ਤੇ ਕਹਿੰਦਾ ਪਦਾਰਥਾਂ ਦਾ ਰਸ ਹੈ। ਕਿੱਥੇ ਪਦਾਰਥਾਂ ਦਾ ਰਸ ਹੈ ? ਤੇਰਾ ਹੀ ਖ਼ੂਨ ਉਨ੍ਹਾਂ ਪਦਾਰਥਾਂ 'ਚ ਮਿਲਿਆ ਹੋਇਆ ਹੈ। ਇਸ ਵਾਸਤੇ ਕਬੀਰ ਕਹਿੰਦੇ ਨੇ ਮਨੁੱਖ ਦਾ ਮਨ ਕੂਕਰ ਦੀ ਤਰ੍ਹਾਂ ਹੈ।

❒❒❒

# 5

ਇਸ ਮਨ ਨੂੰ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਫਰਮਾਨ ਕਰਦੇ ਨੇ :—

**ਮਾਈ ਮਨੁ ਮੇਰੋ ਬਸਿ ਨਾਹਿ॥**
**ਨਿਸ ਬਾਸੁਰ ਬਿਖਿਅਨ ਕਉ ਧਾਵਤ**
**ਕਿਹਿ ਬਿਧਿ ਰੋਕਉ ਤਾਹਿ॥੧॥**

(ਸੋਰਠਿ ਮ. ੯ ਅੰਕ 632)

ਇਹ ਤੇ ਵੈਸ਼ਈ (ਵਾਸ਼ਨਾ-ਮਈ) ਹੈ। ਇਹਦੇ ਤੇ ਤਾਂ ਹਰ ਰੋਜ਼ ਨਵੀਂ ਵਾਸ਼ਨਾ ਪੈਦਾ ਹੁੰਦੀ ਹੈ। ਆਪ ਨਵੀਂ ਵਾਸ਼ਨਾ ਨੂੰ ਜਨਮ ਦੇਂਦਾ ਹੈ। ਇਕ ਵਾਸ਼ਨਾ ਦੀ ਪੂਰਤੀ ਨਹੀਂ ਹੋਈ, ਦੂਸਰੀ ਪੈਦਾ ਹੋ ਗਈ। ਦੂਸਰੀ ਦੀ ਪੂਰਤੀ ਹੋਈ ਤੀਸਰੀ ਪੈਦਾ ਹੋ ਗਈ ਹੈ। ਸਾਹਿਬ ਕਹਿੰਦੇ ਨੇ ਇਹ ਮਨ ਵਾਸ਼ਨਾ ਨਾਲ ਭਰਿਆ ਹੋਇਆ ਹੈ, ਇਹ ਮੇਰੇ ਵੱਸ ਵਿਚ ਨਹੀਂ, ਇਹ ਮੇਰੇ ਕਾਬੂ ਵਿਚ ਨਹੀਂ। ਨੌਵੇ ਪਾਤਸ਼ਾਹ ਮਨੁੱਖੀ ਮਨ ਨੂੰ ਕੁੱਤੇ ਦੀ ਪੂਛ ਨਾਲ ਤਸ਼ਬੀਹ ਦਿੰਦੇ ਹਨ :—

**ਸੁਆਨ ਪੂਛ ਜਿਉ ਭਇਓ ਨ ਸੂਧਉ ਬਹੁਤੁ ਜਤਨੁ ਮੈ ਕੀਨਉ॥**

(ਸ੍ਰੀ ਗੁ ਗ੍ਰੰ ਸਾ, ਅੰਕ 633)

ਕਹਾਣੀ ਹੈ ਕਿ ਕਪੜੇ ਨਾਲ ਬਨ੍ਹ ਕੇ ਰੱਖੀ ਗਈ ਕੁੱਤੇ ਦੀ ਪੂਛ, ਪਰ ਸਿੱਧੀ ਨਾ ਹੋ ਸਕੀ। ਇਕ ਸਿੱਧੀ ਲਕੱੜ ਨਾਲ ਵੀ ਬੰਨ ਕੇ ਰਖੀ ਗਈ, ਜਦ ਖੋਲ੍ਹਿਆ ਫਿਰ ਟੇਡੀ ਹੋ ਗਈ। ਲੱਖ ਉਪਾਉ, ਯਤਨ ਕਰੀਏ ਕੁੱਤੇ ਦੀ ਪੂਛ ਸਿੱਧੀ ਨਹੀਂ ਹੁੰਦੀ। ਪਾਤਸ਼ਾਹ ਕਹਿੰਦੇ ਨੇ, ਮਨੁੱਖੀ ਮਨ ਨੂੰ ਵਿੰਗੇ-ਟੇਡੇ ਚੱਲਣ ਦੀ ਆਦਤ ਹੀ ਹੋ ਗਈ ਏ, ਸਿੱਧਾ ਚੱਲਦਾ ਹੀ ਨਹੀਂ।

ਸੰਸਾਰ ਦੀ ਯਾਤਰਾ ਮਨੁੱਖ ਬੜੇ ਵਿੰਗੇ—ਟੇਢੇ ਢੰਗ ਨਾਲ ਕਰਦਾ ਹੈ, ਇਹਦੇ ਐਸਾ ਕਰਨ ਨਾਲ ਕਈ ਸਿੱਧੇ ਰਸਤੇ ਵੀ ਵਿਗੜਦੇ ਨੇ। ਜਦ ਸਿੱਧਾ

ਚੱਲੇ ਨਾ, ਤਾਂ ਸਿੱਧੇ ਰਸਤਿਆਂ ਦੀ ਅਹਿਮੀਅਤ ਖੋਹ ਜਾਂਦੀ ਹੈ। ਜਦ ਇਹ ਟੇਢਾ ਚਲੇ ਤਾਂ ਚੱਲਣ ਕਰਕੇ ਹੀ ਰਸਤੇ ਟੇਢੇ ਬਣ ਜਾਂਦੇ ਹਨ। ਜਦ ਬਹੁਤੇ ਮਨੁੱਖ ਉਲਟੇ ਚੱਲਣਗੇ ਤਾਂ ਬਹੁਤੇ ਰਸਤੇ ਉਲਟੇ ਹੀ ਬਣ ਜਾਣਗੇ। ਇਤਨੀਆਂ ਗਲਤੀਆਂ ਕਰਕੇ ਸੰਸਾਰ ਵਿਚ ਗਲਤੀਆਂ ਵੀ ਗਲਤੀਆ ਨਹੀਂ ਰਹੀਆਂ। ਜਦ ਮਨੁੱਖ ਇਕ ਗਲਤੀ ਕਰੇ, ਦੂਜੀ ਕਰੇ, ਤੀਜੀ ਕਰੇ, ਚੌਥੀ ਕਰੇ ਤਾਂ ਗਲਤੀ ਰੋਜ਼--ਮੱਰਹਾ ਦਾ ਕਰਮ ਬਣ ਜਾਂਦੀ ਹੈ। ਵਿਕਾਰ ਦੁਰਾਚਾਰ ਮਨੁੱਖ ਦੀ ਦੈਨਿਕ ਲੋੜ ਬਣ ਜਾਂਦੀ ਹੈ। ਗਲਤੀਆਂ ਵੀ ਰੋਜ਼–ਮੱਰਹਾ ਦੀ ਲੋੜ ਬਣ ਗਈਆਂ। ਕਾਰਨ ? ਗਲਤ ਚੱਲਣ ਨਾਲ ਗਲਤ ਰਸਤੇ ਬਣ ਜਾਂਦੇ ਨੇ ਤਾਂ ਫਿਰ ਪੀੜ੍ਹੀ-ਦਰ-ਪੀੜ੍ਹੀ ਮਨੁੱਖ ਉਨ੍ਹਾਂ ਗਲਤ ਰਸਤਿਆਂ 'ਤੇ ਚਲਦਾ ਹੈ।

ਸਾਹਿਬ ਇਸ ਮਨ ਨੂੰ ਖੋਤੇ ਨਾਲ ਵੀ ਤਸ਼ਬੀਹ ਦਿੰਦੇ ਨੇ। ਗਧਾ ਬੇਵਕੂਫੀ ਦਾ ਪ੍ਰਤੀਕ ਹੈ, ਮੂਰਖਤਾ ਦਾ ਚਿੰਨ੍ਹ ਮੰਨਿਆ ਜਾਂਦਾ ਹੈ :—

**ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥**
**ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥੧॥ ਰਹਾਉ॥**

(ਬਿਲਵਲੁ ਮ: ੫ ਅੰਕ 815)

ਜਿਸ ਵਕਤ ਖੋਤੇ ਉੱਪਰ ਕੋਈ ਭਾਰ ਲਦਦੇ ਨੇ ਤਾਂ ਇਹਦੇ ਪੈਰ ਬੰਨ੍ਹ ਦਿੰਦੇ ਨੇ, ਤੇ ਜਦ ਲੱਦ ਲੈਂਦੇ ਨੇ ਫਿਰ ਪੈਰ ਖੋਲ੍ਹ ਦਿੰਦੇ ਨੇ। ਇਸ ਤਰ੍ਹਾਂ ਮਨੁੱਖੀ ਮਨ ਨੂੰ ਸਾਹਿਬ ਕਹਿੰਦੇ ਨੇ ਇਹ ਤਾਂ ਖੋਤਾ ਹੈ, ਇਹਨੂੰ ਖੁੱਲ੍ਹਾ ਨਹੀਂ ਛੱਡਿਆ ਜਾ ਸਕਦਾ। ਜੇ ਤੈਨੂੰ ਖੁੱਲ੍ਹਾ ਛੱਡਣਾ ਵੀ ਹੋਵੇ ਤਾਂ ਤੇਰੇ ਉੱਤੇ ਕੁਝ ਲੱਦਣਾ ਪਵੇਗਾ ਤਾਂ ਕਿ ਤੂੰ ਬਹੁਤੀਆਂ ਦੁੜੱਕੀਆਂ ਨਾ ਮਾਰੇਂ। ਜਿਸ ਮਨ ਦੇ ਪੈਰ ਵਿਚ ਕੋਈ ਭਾਰ ਨਾ ਹੋਵੇ, ਇਹ ਤਾਂ ਅਵਾਰਾਗਰਦੀ ਕਰੇਗਾ। ਮਨੁੱਖ ਬੈਠਾ ਹੈ ਲੇਕਿਨ ਮਨ ਅਵਾਰਾਗਰਦੀ ਕਰ ਰਿਹਾ ਹੈ :—

**ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ॥**

(ਸੁਖਮਨੀ ਮ: ੫ ਅੰਕ 277)

ਇਕ ਸੈਕੰਡ ਦੇ ਵਿਚ ਚਾਰਾਂ ਦਿਸ਼ਾਵਾਂ ਭਟਕ ਕੇ ਆ ਜਾਂਦਾ ਹੈ। ਸਾਹਿਬ ਕਹਿੰਦੇ ਨੇ ਕਿ ਇਸ ਤਰ੍ਹਾਂ ਦੇ ਮਨ ਦਾ ਕਿਵੇਂ ਭਰੋਸਾ ਕੀਤਾ ਜਾ ਸਕਦਾ ਹੈ, ਜਿਹੜਾ ਇਕ ਛਿਨ ਵਾਸਤੇ ਵੀ ਕਿਸੇ ਥਾਂ ਟਿਕ ਕੇ ਨਾ ਬੈਠੇ। ਗੁਰੂ ਨਾਨਕ ਪਾਤਸ਼ਾਹ ਕਹਿੰਦੇ ਨੇ :—

**ਮਨ ਕਮੀਨ ਕਮਤਰੀਨ ਤੂੰ ਦਰੀਆਉ ਖੁਦਾਇਆ॥**

(ਸਲੋਕ ਮ: ੧, ਅੰਕ 1291)

ਦਰਅਸਲ ਮਨ ਨੀਵੇਂ ਤੋਂ ਨੀਵਾਂ ਜਾ ਸਕਦਾ ਹੈ, ਉੱਚੇ ਤੋਂ ਉੱਚੇ ਜਾ ਸਕਦਾ ਹੈ। ਨੀਵੇਂ ਤੋਂ ਨੀਵਾਂ ਗਿਆ ਤਾਂ ਫਿਰ ਮਨੁੱਖ ਸ਼ੈਤਾਨ ਹੈ, ਮਨੁੱਖ ਪਸ਼ੂ ਹੈ। ਜੇ ਉੱਚੇ ਤੋਂ ਉੱਚਾ ਗਿਆ ਤਾਂ ਮਨੁੱਖ ਦੇਵਤਾ ਹੈ, ਮਨੁੱਖ ਹੀ ਭਗਵਾਨ ਹੈ, ਮਨੁੱਖ ਹੀ ਗੁਰੂ ਹੈ, ਫਿਰ ਮਨੁੱਖ ਹੀ ਪ੍ਰਮਾਤਮਾ ਹੈ। ਸਾਹਿਬ ਫਰਮਾਨ ਕਰਦੇ ਨੇ:—

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**

(ਮ: ੩, ਅੰਕ 441)

ਐ ਮਨ ਤੂੰ ਨਿਰਾ ਹੀ ਖੋਤਾ ਨਹੀਂ, ਤੂੰ ਨਿਰਾ ਕਮਤਰੀਨ ਨਹੀਂ, ਤੂੰ ਨਿਰਾ ਹੀ ਭੌਂਕਦਾ ਕੁੱਤਾ ਨਹੀਂ, ਬਲਕਿ ਤੂੰ ਜੜ੍ਹ ਸਰੂਪ ਹੈ।

ਦਰਅਸ਼ਲ ਪਾਣੀ ਤਾਂ ਪਾਣੀ ਹੈ, ਭਾਫ ਵੀ ਪਾਣੀ ਹੈ, ਬਰਫ ਵੀ ਪਾਣੀ ਹੈ। ਪਾਣੀ ਦੇ ਤਿੰਨ ਰੂਪ ਅਸੀਂ ਦੇਖਦੇ ਹਾਂ। ਇਕ 'ਤੇ ਬਰਫ ਹੈ, ਠੋਸ ਜੰਮੀ ਹੋਈ, ਕੋਈ ਹਰਕਤ ਨਹੀਂ। ਇਕ ਪਾਣੀ ਹੈ, ਉਹਦੇ ਵਿਚ ਹਰਕਤ ਹੈ, ਉਹਦੇ ਵਿਚ ਗਤੀ ਹੈ। ਪਰ ਜੋ ਗਤੀ ਹੈ, ਇਸ ਵਿਚ ਉਹ ਜ਼ਮੀਨ 'ਤੇ ਹੀ ਹੈ। ਆਸਮਾਨ 'ਤੇ ਨਹੀਂ, ਪਰ ਪਾਣੀ ਦੀ ਗਤੀ ਆਸਮਾਨ 'ਤੇ ਵੀ ਹੋ ਸਕਦੀ ਹੈ, ਜਦ ਪਾਣੀ ਭਾਫ ਬਣ ਜਾਏ, ਜਦ ਪਾਣੀ ਬੁਖ਼ਾਰਾਤ ਬਣ ਜਾਏ, ਜਦ ਪਾਣੀ ਬੱਦਲ ਬਣ ਜਾਏ ਤਾਂ ਪਾਣੀ ਆਸਮਾਨ 'ਤੇ ਉਡਦਾ ਹੈ, ਤਦ ਪਾਣੀ ਦੀ ਪਹੁੰਚ ਆਸਮਾਨ ਤੱਕ ਹੋ ਜਾਂਦੀ ਹੈ।



ਕੁਝ ਮਨੁੱਖ, ਉੱਨ੍ਹਾਂ ਦੇ ਮਨ ਬਰਫ ਦੀ ਤਰ੍ਹਾਂ ਜੰਮੇ ਹੋਏ ਨੇ ਠੋਸ ਨੇ, ਜਿਨ੍ਹਾਂ ਨੂੰ ਕਹਿ ਦਿੱਤਾ ਜਾਂਦਾ ਹੈ ਜੜ੍ਹ—ਮੂੜ੍ਹ। ਬਿਲਕੁਲ ਜੀਵਨ 'ਚ ਕੋਈ ਗਤੀ ਨਹੀਂ। **ਖਾ ਲਿਆ, ਪੀ ਲਿਆ, ਸੌਂ ਗਏ, ਜੀਅ ਲਿਆ, ਮਰ ਗਏ।** ਬਿਲਕੁਲ ਪੱਥਰ ਦੀ ਤਰ੍ਹਾਂ ! ਬਿਲਕੁਲ ਠੋਸ ਬਰਫ ਦੀ ਤਰ੍ਹਾਂ। ਜ਼ਿੰਦਗੀ ਦੇ ਕਿਸੇ ਪਹਿਲੂ ਵਿਚ ਕੋਈ ਗਤੀ ਨਹੀਂ। ਨਾ ਕਵੀ ਬਣੇ, ਨ ਕੋਈ ਕਲਾਕਾਰ ਬਣੇ, ਨਾ ਫਿਲਾਸਫਰ ਬਣੇ, ਨਾ ਭਗਤ ਬਣੇ, ਨਾ ਸੰਤ ਬਣੇ, ਨਾ ਸਮਾਜ —ਸੁਧਾਰਕ ਬਣੇਂ, ਨਾ ਹੀ ਪ੍ਰਕਿਰਤੀ ਨੂੰ ਦੇਖਣ ਦੀ ਜਾਚ। ਨਾ ਹੀ ਪ੍ਰਕਿਰਤੀ ਦੇ ਦਾਤੇ ਪ੍ਰਮਾਤਮਾ ਨੂੰ ਦੇਖਣ ਦਾ ਢੰਗ। ਨਾ ਮਨੁੱਖ ਦੀ ਆਤਮਾ 'ਚ ਝਾਤ ਮਾਰ ਕੇ ਦੇਖੀ, ਨਾ ਪਸ਼ੂਆਂ ਦਾ ਜਗਤ ਦੇਖਿਆ। ਰੁਕੀ ਹੋਈ ਜ਼ਿੰਦਗੀ, ਠੋਸ, ਬਰਫ।

ਦੂਸਰੇ ਉਹ ਮਨੁੱਖ ਨੇ ਜਿਨ੍ਹਾਂ ਦਾ ਮਨ ਪਾਣੀ ਦੀ ਤਰ੍ਹਾਂ ਹੈ, ਕੁਝ ਗਤੀ ਹੈ। ਇਹ ਗੱਲ ਵੱਖਰੀ ਹੈ ਗਤੀ ਅਜੇ ਜ਼ਮੀਨ ਤੇ ਹੀ ਹੈ, ਅਜੇ ਉੱਚੇ ਨਹੀਂ ਉੱਠੇ, ਠੋਸ—ਪੁਣਾ ਖਤਮ ਹੋ ਗਿਆ। ਕੁਝ ਕੋਮਲਤਾ ਆ ਗਈ ਹੈ, ਜਿੱਧਰ ਦੀ

ਵੀ ਵਗਦੇ ਨੇ ਕੁਝ ਪਰਉਪਕਾਰ ਕਰੀ ਜਾਂਦੇ ਨੇ, ਕੁਝ ਪਰਉਪਕਾਰ ਦਾ ਮਾਦਾ ਪੈਦਾ ਹੋ ਗਿਆ ਹੈ। ਕੁਝ ਹਮਦਰਦੀ ਹੈ ਅੰਦਰ, ਹਵਾ ਹੈ ਅੰਦਰ। ਉਸ ਨਾਲ ਧਰਤੀ ਤਾਂ ਸਰ–ਸਬਜ਼ ਹੋ ਰਹੀ ਹੈ, ਪਰ ਥੋੜਾ ਜਿਹਾ ਹਿੱਸਾ। ਗਤੀ ਹੈ, ਪਰ ਬਹੁਤ ਥੋੜੀ। ਜੇ ਇਸ ਪਾਣੀ ਨੇ ਬੁਲੰਦੀਆਂ ਨੂੰ ਨਹੀਂ ਛੋਹਿਆਂ, ਅਜੇ ਇਸ ਪਾਣੀ ਨੇ ਗ਼ਗਨ ਮੰਡਲ ਨੂੰ ਨਹੀਂ ਛੋਹਿਆ।

ਬਰਫ ਨੂੰ ਥੋੜ੍ਹੀ ਜਿਹੀ ਗਰਮੀ ਮਿਲੇ ਤਾਂ ਪਾਣੀ ਬਣਦਾ ਹੈ। ਥੋੜ੍ਹੀ ਜਿਹੀ ਹੋਰ ਗਰਮੀ ਮਿਲੇ ਤਾਂ ਬੁਖ਼ਾਰਾਤ ਬਣ ਕੇ ਉੱਪਰ ਨੂੰ ਉਡਦਾ ਹੈ। ਜੰਮਿਆ ਹੋਇਆ, ਮਨੁੱਖੀ ਮਨ ਪਸ਼ੂ ਦੀ ਤਰ੍ਹਾਂ। ਪਿਘਲਿਆ ਹੋਇਆ ਮਨੁੱਖੀ ਮਨ ਦੇਵਤੇ ਦੀ ਤਰ੍ਹਾਂ। ਪਰ ਜੇ ਉੱਚਾ ਹੋਇਆ, ਜਿਸ ਨੇ ਬੁਲੰਦੀਆਂ ਨੂੰ ਛੋਹ ਲਿਆ, ਜੋ ਪ੍ਰਮਾਤਮਾ ਦੇ ਦੁਆਰ 'ਤੇ ਦਸਤਕ ਦੇਣ ਲੱਗ ਪਿਆ, ਉਹ ਮਨੁੱਖ ਮੁੜ ਕੇ ਸੰਸਾਰ 'ਤੇ ਬਸਰਣ ਲੱਗ ਪਿਆ, ਜਿਵੇਂ ਬੱਦਲ ਬਰਸਦੇ ਨੇ। ਸਮ–ਦ੍ਰਿਸ਼ਟ ਹੋ ਜਾਏਗਾ।

ਨਦੀ ਇਕ ਮੁਲਕ ਵਿਚ ਵਗਦੀ ਏ, ਇਕ ਪ੍ਰਾਂਤ ਵਿਚ ਵਗਦੀ ਹੈ, ਕੁਝ ਜ਼ਿਲਿਆਂ ਨੂੰ, ਕੁਝ ਕਸਬਿਆਂ ਨੂੰ ਸੈਰਾਬ ਕਰਕੇ ਜਾਂਦੀ ਹੈ, ਔਰ ਉਸ ਨਦੀ ਦਾ ਬਕਾਇਦਾ ਕਿਸੇ ਪ੍ਰਾਂਤ ਨਾਲ, ਕਿਸੇ ਮੁਲਕ ਨਾਲ ਤੁਅਲਕ ਹੁੰਦਾ ਹੈ। ਅਸੀਂ ਦੇਖਦੇ ਹਾਂ ਨਦੀਆਂ ਉਪਰ ਦੋ ਮੁਲਕ ਲੜ ਪੈਂਦੇ ਹਨ, ਦੋ ਪ੍ਰਾਂਤ ਲੜ ਪੈਂਦੇ ਨੇ, ਦੋ ਕੌਮਾਂ ਲੜ ਪੈਂਦੀਆਂ ਨੇ। ਨਦੀਆਂ ਉਤੇ ਦਾਅਵਾ ਕੀਤਾ ਜਾ ਸਕਦਾ ਹੈ। ਪਰ ਅੱਜ ਤੱਕ ਕੋਈ ਐਸਾ ਨਿਜ਼ਾਮ ਨਹੀਂ ਮਿਲਿਆ ਹੋਵੇਗਾ , ਜਿਸ ਨੇ ਬੱਦਲਾਂ ਉੱਤੇ ਦਾਅਵਾ ਕੀਤਾ ਹੋਵੇ, ਇਹ ਬੱਦਲ ਮੇਰੇ ਨੇ। ਬੱਦਲਾਂ ਤੇ ਝਗੜਾ ਨਹੀਂ ਕੀਤਾ ਜਾ ਸਕਦਾ, ਕਿਉਂਕਿ ਬੱਦਲ ਸੁਤੰਤਰ ਨੇ। ਨਦੀ ਬੱਝੀ ਹੋਈ ਹੈ, ਨਦੀ ਬੰਧਨ ਦੇ ਵਿਚ ਹੈ, ਬੱਦਲ ਬੰਧਨ 'ਚ ਨਹੀਂ ਹਨ।

ਜਿਸ ਦਾ ਮਨ ਬੱਦਲਾਂ ਦੀ ਤਰ੍ਹਾਂ ਬਣ ਗਿਆ, ਉੱਚਾ ਹੋ ਗਿਆ, ਪ੍ਰਮਾਤਮਾ ਤੱਕ ਪਹੁੰਚ ਗਿਆ। ਉਸ ਮਨੁੱਖ ਉੱਪਰ, ਕੋਈ ਇਹ ਦਾਅਵਾ ਨਹੀਂ ਕਰ ਸਕਦਾ ਕਿ ਉਹ ਸਿਰਫ ਮੇਰਾ ਹੀ ਹੈ। ਮਨੁੱਖ ਐਸਾ ਵੀ ਨਹੀਂ ਆਖੇਗਾ, ਕਿ ਮੈਂ ਸਿਰਫ ਫਲਾਣੇ ਦਾ ਹਾਂ। ਉਹ ਤੇ ਬੱਦਲ ਦੀ ਤਰ੍ਹਾਂ ਹੈ, ਉਹ ਸਾਰੀ ਥਾਂ 'ਤੇ ਬਰਸੇਗਾ। ਪਹਾੜਾਂ 'ਤੇ ਬਰਸੇਗਾ ਔਰ ਮਾਰੂਥਲ ਦੇ ਵਿਚ ਵੀ ਬਰਸੇਗਾ, ਜੰਗਲਾਂ 'ਚ ਬਰਸੇਗਾ, ਸ਼ਹਿਰਾਂ 'ਚ ਬਰਸੇਗਾ, ਕਸਬਿਆਂ 'ਚ ਬਰਸੇਗਾ, ਦਰਿਆਵਾਂ 'ਤੇ ਵੀ ਬਰਸੇਗਾ, ਸਾਗਰ 'ਤੇ ਵੀ ਬਰਸੇਗਾ, ਸਭ ਥਾਂ ਬਰਸੇਗਾ। ਉਹ ਸਾਰਿਆਂ ਦਾ ਸਾਂਝਾ ਹੋਵੇਗਾ। ਉਹਦੀ ਦ੍ਰਿਸ਼ਟ 'ਚ ਸਾਰੇ ਇਕ ਹੋ ਗਏ।

❒❒❒

## 6

ਪੀਰ ਭੀਖਣ ਸ਼ਾਹ ਨੇ ਗੁਰੂ ਗੋਬਿੰਦ ਸਿੰਘ ਜੀ (ਗੋਬਿੰਦ ਰਾਇ ਜਦੋਂ ਬਾਲ ਅਵਸਥਾ ਵਿਚ ਸਨ) ਦੇ ਸਾਹਮਣੇ ਦੋ ਮੁੱਠਾਂ ਕੀਤੀਆਂ, ਜਿਨ੍ਹਾਂ ਮੁੱਠਾਂ ਵਿਚ ਪਤਾਸ਼ੇ ਸਨ। ਅੰਦਰ ਭਾਵ ਇਹ ਰੱਖਿਆ ਸੀ ਕਿ ਜੋ ਸੱਜਾ ਹੱਥ ਹੈ, ਇਹ ਹਿੰਦੂਆਂ ਦਾ ਤੇ ਜੋ ਖੱਬਾ ਹੱਥ ਹੈ, ਇਹ ਮੁਸਲਮਾਨਾਂ ਦਾ ! ਜੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖੱਬੇ ਹੱਥ 'ਤੇ ਹੱਥ ਰਖ ਦਿੱਤਾ ਤਾਂ ਮੈਂ ਸਮਝਾਂਗਾ ਕਿ ਇਹ ਮੁਸਲਮਾਨਾਂ ਦੇ ਵਲੀ—ਅੱਲਾ ਹਨ ਤੇ ਜੇ ਸੱਜੇ 'ਤੇ ਰੱਖ ਦਿੱਤਾ ਤਾਂ ਮੈਂ ਸਮਝਾਂਗਾ ਕਿ ਇਹ ਹਿੰਦੂਆਂ ਦੇ ਗੁਰੂ ਹਨ। ਜਦ ਭੀਖਣ ਸ਼ਾਹ ਨੇ ਦੋਨੋਂ ਮੁੱਠਾਂ ਅੱਗੇ ਕੀਤੀਆਂ ਤਾਂ ਗੋਬਿੰਦ ਰਾਇ ਜੀ ਨੇ ਦੋਹਾਂ ਮੁੱਠਾਂ ਉੱਤੇ ਹੱਥ ਰੱਖ ਦਿੱਤਾ। ਭੀਖਣ ਸ਼ਾਹ ਸਜਦੇ 'ਚ ਆ ਗਿਆ। ਉਹਦਾ ਮਸਤਕ ਝੁਕਿਆ। ਇਹ ਉਹ ਮਹਾਂ ਪੁਰਖ ਆਇਆ ਹੈ ਜੋ ਨਦੀ ਦੀ ਤਰ੍ਹਾਂ ਨਹੀਂ ਬਰਫ ਦੀ ਤਰ੍ਹਾਂ ਨਹੀਂ, ਬੱਦਲ ਦੀ ਤਰ੍ਹਾਂ ਹੈ। ਨਾ ਤਾਂ ਇਸ 'ਤੇ ਦਾਅਵਾ ਕੀਤਾ ਜਾ ਸਕਦਾ ਹੈ। ਬੱਦਲ ਤਕਸੀਮ ਨਹੀਂ ਹੋ ਸਕਦੇ। ਬੱਦਲਾਂ ਨੂੰ ਕਿਸੇ ਪ੍ਰਾਂਤ, ਕੌਮ, ਨਾਲ ਨਹੀਂ ਜੋੜਿਆ ਜਾ ਸਕਦਾ। ਬਿਲਕੁਲ ਸੁਤੰਤਰ ਹਨ, ਜੋ ਭਾਪ ਦੀ ਤਰ੍ਹਾਂ ਉੱਚੇ ਉੱਠ ਗਏ। ਜਿਨ੍ਹਾਂ ਬੁਲੰਦੀਆਂ ਨੂੰ ਛੋਹ ਲਿਆ, ਇਹੋ ਜਿਹੇ; ਮਹਾਂ ਪੁਰਖਾਂ ਦੇ; ਉੱਤੇ ਕੋਈ ਇਕ ਕੌਮ, ਇਕ ਪ੍ਰਾਂਤ, ਕੋਈ ਇਕ ਮੁਲਕ ਦਾਅਵਾ ਨਹੀਂ ਕਰ ਸਕਦਾ ਕਿ ਮੇਰਾ ਹੈ ਤੇ :—

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**

(ਸ੍ਰੀ ਗੁ ਗ੍ਰੰ ਸਾ, ਅੰਕ 441)

ਤੂੰ ਭੌਂਕਦਾ ਕੁੱਤਾ ਨਹੀਂ, ਤੂੰ ਗਧੇ ਦੀ ਤਰ੍ਹਾਂ ਨਹੀਂ, ਬਲਕਿ ਤੂੰ ਜੋਤਿ—ਸਰੂਪ ਹੈ, ਪ੍ਰਭੂ ਦੀ ਅੰਸ ਹੈ, ਪ੍ਰਮਾਤਮਾ ਦੀ ਅੰਸ ਹੈ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਬਾਪੂ ਪਿਤਾ ਕਲਿਆਣ ਦਾਸ ਜੀ ਜਦ ਬਜ਼ੁਰਗ ਹੋ ਗਏ ਤਾਂ ਉਨ੍ਹਾਂ ਨੇ ਬਿਰਧ ਅਵਸਥਾ ਵਿਚ ਗੁਰੂ

ਨਾਨਕ ਦੇਵ ਜੀ ਮਹਾਰਾਜ ਦੇ ਅੱਗੇ ਜੋਦੜੀ ਕੀਤੀ ਕਿ ਹੇ ਨਾਨਕ ! ਤੁਸੀਂ ਜੋਗੀ–ਜੰਗਮ, ਬ੍ਰਾਹਮਣਾਂ ਨੂੰ ਤਾਰਿਆ, ਜੰਗਲਾਂ ਵਿਚ ਭਟਕਦੇ ਹੋਏ ਰਾਖ਼ਸ਼–ਦੈਤਾਂ ਨੂੰ ਮਾਰਗ ਦੱਸਿਆ, ਮੈਂ ਤੁਹਾਡਾ ਪਿਤਾ ਹਾਂ ਅਤੇ ਪ੍ਰਭੂ ਪ੍ਰਾਪਤੀ ਤੋਂ ਬਿਨਾਂ ਹੀ ਸੰਸਾਰ ਤੋਂ ਰੁਖ਼ਸਤ ਹੋ ਜਾਵਾਂ, ਇਹ ਮੇਰੀ ਬਹੁਤ ਵੱਡੀ ਬਦਕਿਸਮਤੀ ਹੋਵੇਗੀ। ਜਿਹੜੀ ਸੌਗਾਤ ਤੁਸੀਂ ਜੋਗੀ–ਜੰਗਮ ਹਾਜ਼ੀਆਂ ਦੇ ਪੱਲੇ ਪਾਈ ਹੈ, ਉਹ ਦਾਤ, ਉਹ ਸੌਗਾਤ ਮੇਰੀ ਝੋਲੀ ਵਿਚ ਵੀ ਪਾਓ।

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਦਾਹਰਣ ਦੇ ਕੇ ਜੋ ਇਥੇ ਸਮਝਾਇਆ ਹੈ, ਆਪਣੇ ਬਾਪੂ ਨੂੰ ਉਹ ਕਾਬਲਿ–ਸੁਨੀਤ ਹੈ। ਸਾਹਿਬ ਕਹਿੰਦੇ ਹਨ ਕਿ ਇਹ ਜੋ ਮਨ ਹੈ, ਬਰਫ਼ ਦੀ ਤਰ੍ਹਾਂ ਹੈ ਤੇ ਬਰਫ਼ ਦਾ ਕੰਮ ਹੈ, ਪਿਘਲਣਾ। ਬਰਫ਼ ਵਿਚੋਂ ਬੂੰਦ–ਬੂੰਦ ਪਾਣੀ ਨਿਕਲੇਗਾ। ਮਨ ਵਿਚੋਂ ਫੁਰਨੇ ਨਿਕਲਣਗੇ ਅਤੇ ਹਰ ਵਕਤ ਨਿਕਲਣਗੇ। ਇਕ–ਇਕ ਫੁਰਨਾ ਇਕ–ਇਕ ਬੂੰਦ ਹੈ, ਅਤੇ ਇਕ–ਇਕ ਬੂੰਦ ਝਰਨ ਦੇ ਨਾਲ, ਇਕ–ਇਕ ਫੁਰਨੇ ਦੇ ਪੈਦਾ ਹੋਣ ਦੇ ਨਾਲ ਮਨੁੱਖ ਦੀ ਸ਼ਕਤੀ ਸਹਿਜੇ–ਸਹਿਜੇ ਛੀਣ ਹੁੰਦੀ ਹੈ। ਕੋਈ ਬੂੰਦ ਕਿਧਰੇ ਗਿਰ ਰਹੀ ਹੈ, ਕੋਈ ਕਿਧਰੇ ਗਿਰ ਰਹੀ ਹੈ ਅਤੇ ਬਰਫ ਦਾ ਅੰਤ ਹੋ ਗਿਆ, ਬਣਿਆਂ ਕੁਝ ਵੀ ਨਾ। ਹੱਥ ਪੱਲੇ ਕੁਝ ਨਾ ਆਇਆ। ਛਿਨ–ਛਿਨ ਕਰਕੇ ਮਨੁੱਖ ਖਤਮ ਹੋ ਗਿਆ, ਅੰਤ ਹੋ ਗਿਆ ਇਸ ਦਾ।



ਮਹਾਰਾਜ ਕਹਿੰਦੇ ਹਨ ਕਿ ਇਕ ਭਾਂਡੇ ਦੇ ਵਿਚ ਪਾਣੀ ਗੰਧਲਾ ਹੋਵੇ, ਬਦਬੂਦਾਰ ਹੋਵੇ ਤੇ ਕੀੜੇ ਉਸ ਵਿਚ ਚੱਲ ਰਹੇ ਹੋਣ ਅਤੇ ਦੂਸਰਾ ਇਕ ਬਰਤਨ ਹੋਰ ਹੋਵੇ ਜਿਸ ਦਾ ਪਾਣੀ ਸਾਫ ਹੋਵੇ, ਨਿਰਮਲ ਹੋਵੇ ਤੇ ਉਸ ਵਿਚੋਂ ਸੁਗੰਧੀ ਵੀ ਆ ਰਹੀ ਹੋਵੇ। ਮਹਾਰਾਜ ਕਹਿੰਦੇ ਹਨ ਕਿ ਤੇਰੇ ਕੋਲ ਹੋਵੇ ਬਰਫ਼ ਦਾ ਡਲਾ ਤੇ ਜੇ ਉਹਨੂੰ ਪਾ ਦੇਈਏ ਗੰਦੇ ਪਾਣੀ ਦੇ ਵਿਚ ਤਾਂ ਪਿਘਲ–ਪਿਘਲ ਕੇ ਉਹ ਗੰਦੇ ਪਾਣੀ ਦਾ ਰੂਪ ਹੋ ਜਾਵੇਗਾ। ਉਹਦੇ ਵਿਚੋਂ ਵੀ ਬਦਬੂ ਆਉਣ ਲੱਗ ਪਏਗੀ, ਉਹਦੇ ਵਿਚ ਵੀ ਕੀੜੇ ਹੋ ਜਾਣਗੇ, ਉਹਦੇ ਪਾਸ ਬੈਠਣਾ ਵੀ ਔਖਾ ਹੋ ਜਾਏਗਾ ਅਤੇ ਇਸੇ ਤਰੀਕੇ ਨਾਲ ਉਸ ਬਰਫ਼ ਦੇ ਡਲੇ ਨੂੰ ਉਸ ਭਾਂਡੇ ਵਿਚ ਪਾ ਦੇਈਏ ਜੋ ਨਿਰਮਲ ਹੈ, ਸਾਫ ਹੈ, ਸੁਗੰਧਿਤ ਹੈ ਤਾਂ ਉਹਦੇ ਵਿਚ ਮਿਲ ਕੇ ਇਹ ਬਰਫ਼ ਨਿਰਮਲ ਪਾਣੀ ਦਾ ਰੂਪ ਧਾਰਨ ਕਰ ਜਾਵੇਗੀ, ਉਹਦੇ 'ਚ ਮਹਿਕ ਆਉਣ ਲੱਗ ਪਏਗੀ ਤੇ ਉਹਦੇ ਪਾਸ ਬੈਠਣ ਨੂੰ ਜੀਅ ਕਰੇਗਾ ਤੇ ਪਾਣੀ ਨੂੰ ਪੀਣ ਨੂੰ ਦਿਲ ਕਰੇਗਾ।

ਮਹਾਰਾਜ ਕਹਿੰਦੇ ਹਨ ਕਿ ਬਾਪੂ, ਹੂ–ਬ–ਹੂ ਇਹੋ ਮਨ ਦੀ ਹਾਲਤ ਹੈ। ਇਸ ਮਨ ਨੂੰ ਪਾ ਦਈਏ ਸੰਸਾਰ ਦੇ ਵਿਕਾਰਾਂ ਵਿਚ ਤਾਂ ਇਹ ਮਨ ਪਿਘਲ–

-ਪਿਘਲ ਕੇ ਵਿਕਾਰੀ ਹੋ ਜਾਏਗਾ। ਇਹੀ ਪਸ਼ੂ ਹੋ ਜਾਂਦਾ, ਇਹੀ ਵਿਕਾਰਾਂ ਦਾ ਰੂਪ ਹੋ ਜਾਂਦਾ। ਇਸੇ ਮਨ ਨੂੰ ਜੇ ਪਾ ਦਈਏ ਗੁਰੂ ਬਾਣੀ ਵਿਚ, ਪ੍ਰਭੂ ਦੇ ਨਾਮ ਵਿਚ, ਸਤਿਸੰਗ ਵਿਚ ਤਾਂ ਪਿਘਲ–ਪਿਘਲ ਕੇ ਇਹੀ ਪ੍ਰਮਾਤਮਾ ਦਾ ਰੂਪ ਹੋ ਜਾਂਦਾ ਹੈ, ਇਹੀ ਈਸ਼ਵਰ ਦਾ ਰੂਪ ਹੋ ਜਾਂਦਾ ਹੈ :–

ਇਹ ਮਨ, ਜਿੱਥੇ ਖ਼ੁਟਹਰ ਹੋ ਜਾਂਦਾ ਹੈ, ਖੋਤੇ ਦਾ ਰੂਪ ਹੋ ਜਾਂਦਾ ਹੈ :-

**ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥**
**ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥**

(ਅੰਕ 815)

**ਉਥੇ ਇਹੀ ਮਨ**

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥**

(ਅੰਕ 441)

ਜੋਤਿ ਸਰੂਪ ਹੋ ਜਾਂਦਾ ਹੈ, ਆਪਣੇ ਆਪ ਦੀ ਸਮਝ ਆਉਂਦਿਆਂ ਹੀ ਇਹ ਮਨ ਪ੍ਰਮਾਤਮਾ ਦਾ ਸਰੂਪ ਹੋ ਜਾਂਦਾ ਹੈ।



ਮਨੁੱਖ ਸੰਸਾਰ ਵਿਚ ਆਇਆ ਹੈ ਪ੍ਰਮਾਤਮਾ ਹੋਣ ਵਾਸਤੇ, ਪਸ਼ੂਆਂ ਦੇ ਜਗਤ ਵਿਚੋਂ ਇਹ ਲੰਘ ਚੁੱਕਿਆ ਹੈ, ਪੰਛੀਆਂ ਦੇ ਜਗਤ ਵਿਚੋਂ ਇਹ ਲੰਘ ਚੁਕਿਆ ਹੈ। ਲੇਕਿਨ ਇਸ ਦਾ ਅਤੀਤ ਪਸ਼ੂ ਹੈ, ਅਤੀਤ ਖਿੱਚਦਾ ਹੈ, ਭੂਤਕਾਲ ਖਿੱਚਦਾ ਹੈ। ਇਸ ਲਈ ਦੋਨੋਂ ਸੰਭਾਵਨਾਵਾਂ ਮਨੁੱਖ ਦੇ ਅੰਦਰ ਛੁਪੀਆਂ ਹੋਈਆਂ ਹਨ, ਪਸ਼ੂ ਹੋਣ ਦੀਆਂ ਵੀ ਅਤੇ ਪ੍ਰਮਾਤਮਾ ਦਾ ਰੂਪ ਹੋਣ ਦੀਆਂ ਵੀ। ਸਤਿਸੰਗ ਇਕ ਸਾਧਨ ਹੈ, ਮਨੁੱਖ ਪ੍ਰਮਾਤਮਾ ਦਾ ਰੂਪ ਹੋ ਸਕੇ, ਵਿਕਾਰ ਇਕ ਸਾਧਨ ਨੇ ਮਨੁੱਖ ਸ਼ੈਤਾਨ ਦਾ ਰੂਪ ਹੋ ਸਕੇ।

ਇਸ ਵਿਚਾਰ ਤੋਂ ਇਹ ਪ੍ਰੇਰਨਾ ਲੈਣੀ ਹੈ ਕਿ ਸਤਿਸੰਗ ਦੇ ਆਸਰੇ ਤੇ, ਬਾਣੀ ਦੇ ਆਸਰੇ ਤੇ, ਨਾਮ ਦੀ ਵਿਚਾਰ ਦੇ ਆਸਰੇ ਤੇ ਮਨ ਨੂੰ ਪ੍ਰਮਾਤਮਾ ਦਾ ਰੂਪ ਬਣਾਉਣਾ ਹੈ ਜਿਹੜੀ ਕਿ ਇਸ ਦੀ ਸੰਭਾਵਨਾ, ਜੋ ਹੋਂਦ ਇਸ ਦੇ ਅੰਦਰ ਛੁਪੀ ਹੋਈ ਹੈ।

❑❑❑

# 7

ਧਰਮ ਦੀ ਸਾਧਨਾ ਕੀ ਹੈ ? ਮਨ ਨੂੰ ਪੜ੍ਹਨਾ, ਅਨੇਕਤਾ ਵਿਚੋਂ ਇਕ ਨੂੰ ਦੇਖਣਾ। ਹਰ ਚੀਜ਼ ਵਧਦੀ ਏ, ਘਟਦੀ ਏ, ਮਿਟਦੀ ਏ। ਇਕ ਸੂਰਜ ਜੈਸਾ ਦੂਸਰਾ ਸੂਰਜ ਨਹੀਂ ਹੈ, ਇਕ ਚੰਦਰਮਾ ਜੈਸਾ ਦੂਸਰਾ ਚੰਦਰਮਾ ਨਹੀਂ ਹੈ, ਇਕ ਮਨੁੱਖ ਜੈਸਾ ਦੂਸਰਾ ਮਨੁੱਖ ਨਹੀਂ ਹੈ, ਇਕ ਨਦੀ ਜੈਸੀ ਦੂਸਰੀ ਨਦੀ ਨਹੀਂ ਹੈ। ਪ੍ਰਮਾਤਮਾ ਮੁੜ ਦੋਹਰਾਂਉਂਦਾ ਨਹੀਂ, ਪੁਨਰੁਕਤੀ ਨਹੀਂ ਕਰਦਾ ਅਤੇ ਜਿਸ ਦਿਨ ਪ੍ਰਮਾਤਮਾ ਦੋਹਰਾਉਣ ਲੱਗ ਪਏ ਤਾਂ ਸਮਝ ਲੈਣਾ ਕਿ ਪ੍ਰਮਾਤਮਾ ਵੀ ਮੁੱਕ ਗਿਆ। ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਹਨ:—

**ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ॥**



(ਧਨਾਸਰੀ ਮ. ੧, ਅੰਕ 660)

ਉਹ ਤਾਂ ਨਿੱਤ ਨਵਾਂ ਹੈ, ਉਸ ਤੋਂ ਜੋ ਕੁਝ ਵੀ ਆਉਂਦਾ ਹੈ, ਨਵਾਂ ਹੀ ਆਉਂਦਾ ਹੈ—ਨਵਾਂ ਹੀ ਆਉਂਦਾ ਹੈ।

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥**
**ਕੋਇ ਨ ਕਿਸੀ ਜੇਹਾ ਉਪਾਇਆ॥**

(ਸ੍ਰੀ ਗੁ ਗ੍ਰੰ ਸਾ, ਅੰਕ 1056)

ਸਭ ਕੁਝ ਹੀ ਵੱਖ-ਵੱਖ ਹੈ, ਪਰ ਇਸ ਸਾਰੀ ਅਨੇਕਤਾ ਵਿਚ ਰਚਿਆ ਹੋਇਆ ਉਹ ਇਕ ਹੈ:—

**ਅਮਾਨ ਹੈਂ॥ ਨਿਧਾਨ ਹੈਂ॥ ਅਨੇਕ ਹੈਂ॥ ਫਿਰਿ ਏਕੁ ਹੈਂ॥**

(ਜਾਪੁ ਸਾਹਿਬ)

ਤੂੰ ਅਨੇਕ ਹੁੰਦਾ ਹੋਇਆ ਇਕ ਹੈਂ ਅਤੇ ਤੂੰ ਇਕ ਹੁੰਦਾ ਹੋਇਆ ਅਨੇਕ ਹੈਂ। ਅਜਿਹਾ ਕਿਉਂ ਕੀਤਾ ਪ੍ਰਮਾਤਮਾ ਨੇ ? ਉਹ ਇਕ ਤੋਂ ਅਨੇਕ ਕਿਉਂ ਹੋਇਆ? ਧੰਨ ਗੁਰੂ ਗੋਬਿੰਦ ਸਿੰਘ ਜੀ ਦਾ ਇਸ ਸੰਬੰਧੀ ਜਵਾਬ :—

ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥
ਖੇਲੁ ਖੇਲਿ ਅਖੇਲੁ ਖੇਲਨਿ ਅੰਤ ਕੋ ਫਿਰਿ ਏਕੁ॥੮॥
(ਰੂਆਲ ਛੰਦ॥ਤ੍ਵ ਪ੍ਰਸਾਦਿ॥ ਜਾਪੁ ਸਾਹਿਬ)

ਅਨੇਕਤਾ ਉਸ ਦੀ ਖੇਡ ਹੈ, ਤਮਾਸ਼ਾ ਹੈ ! ਖੇਡ ਜਾਂ ਤਾਂ ਬੱਚੇ ਖੇਡਦੇ ਹਨ ਜਾਂ ਫਿਰ ਪ੍ਰਮਾਤਮਾ ਖੇਡਦਾ ਹੈ, ਬਾਕੀ ਖੇਡ ਨਹੀਂ ਹੈ। ਜਿਸ ਵਿਚ ਜਿੱਤ ਹੋਵੇ, ਜਿਸ ਵਿਚ ਹਾਰ ਹੋਵੇ, ਉਹ ਖੇਡ ਨਹੀਂ ਹੈ, ਉਹ ਜੰਗ ਹੈ। ਜਿਸ ਵਿਚ ਨਫ਼ਾ ਹੋਵੇ, ਜਿਸ ਵਿਚ ਨੁਕਸਾਨ ਹੋਵੇ, ਉਹ ਖੇਡ ਨਹੀਂ ਹੈ, ਉਹ ਤਾਂ ਧੰਦਾ ਹੈ।

ਮਨੁੱਖੀ ਖੇਡ ਵਿਚ ਸਭ ਤੋਂ ਵੱਡੀਆਂ ਖੇਡਾਂ ਓਲੰਪਿਕ, ਮੇਰੀ ਦ੍ਰਿਸਟੀ ਵਿਚ ਉਹ ਵੀ ਇਕ ਜੰਗ ਹੈ, ਉਹ ਵੀ ਇਕ ਧੰਦਾ ਹੈ ! ਖੇਡ ਨਹੀਂ ਹੈ। ਜਿਸ ਮੁਲਕ ਦੇ ਖਿਡਾਰੀ ਹਾਰ ਜਾਂਦੇ ਹਨ, ਕਹਿੰਦੇ ਹਨ ਫਲਾਣਾ ਮੁਲਕ ਹਾਰ ਗਿਆ, ਫਲਾਣਾ ਮੁਲਕ ਜਿੱਤ ਗਿਆ। ਇਹ ਜੰਗ ਹੈ ਜਾਂ ਕਿ ਖੇਡ ਹੈ ? ਜਿਸ ਮੁਲਕ ਦੇ ਖਿਡਾਰੀ ਹਾਰ ਜਾਂਦੇ ਹਨ, ਸੋਗਵਾਰ ਹੋ ਕੇ ਆਉਂਦੇ ਹਨ, ਰੋਂਦੇ ਹੋਏ ਆਉਂਦੇ ਹਨ ਅਤੇ ਜਿਸ ਮੁਲਕ ਦੇ ਖਿਡਾਰੀ ਜਿੱਤ ਜਾਣ, ਨੱਚਦੇ ਹੋਏ ਆਓਂਦੇ ਹਨ, ਮੁਲਕ ਦੇ ਵਿਚ ਉਨ੍ਹਾਂ ਦਾ ਸੁਆਗਤ ਹੁੰਦਾ, ਉਨ੍ਹਾਂ ਨੂੰ ਇਨਾਮ ਮਿਲਦੇ ਹਨ, ਜੈਸੇ ਕਿਸੇ ਮੁਲਕ ਨੂੰ ਜਿੱਤ ਕੇ ਆਏ ਹਨ ਅਤੇ ਵਾਕੇਈ ਨਾਂ ਵੀ ਲਿਆ ਜਾਂਦਾ ਕਿ ਫਲਾਣਾ ਮੁਲਕ ਜਿੱਤ ਗਿਆ ਹੈ, ਫਲਾਣਾ ਮੁਲਕ ਹਾਰ ਗਿਆ ਹੈ। ਜਿਸ ਵਿਚ ਹਾਰ ਕੇ ਬੇਇਜ਼ਤੀ ਹੋਵੇ ਅਤੇ ਜਿੱਤ ਦਾ ਤਕੱਬਰ ਹੋਵੇ, ਉਸ ਨੂੰ ਖੇਡ ਆਖਣੇ ਦੀ ਕੀ ਲੋੜ ਹੈ ? ਜਿਸਦੇ ਵਿਚ ਨੁਕਸਾਨ ਦਾ ਦੁੱਖ ਹੋਵੇ, ਜਿਸਦੇ ਵਿਚ ਨਫ਼ੇ ਦੀ ਖੁਸ਼ੀ ਹੋਵੇ, ਉਹਨੂੰ ਖੇਡ ਆਖਣ ਦੀ ਲੋੜ ਕੀ ਹੈ।

ਸਾਗਰ ਦੇ ਤੱਟ ਤੇ ਬੱਚੇ ਖੇਡ ਪਏ ਖੇਡਦੇ ਹਨ। ਰੇਤ ਦੇ ਮਹਿਲ ਖੜ੍ਹੇ ਕਰ ਰਹੇ ਹਨ। ਬੜੀ ਮਿਹਨਤ ਨਾਲ, ਬੜੀ ਲਗਨ ਨਾਲ ਅਤੇ ਬੜੀ ਇਕਾਗਰਤਾ ਨਾਲ। ਕੀ ਇਨ੍ਹਾਂ ਬੱਚਿਆਂ ਨੇ ਇਨ੍ਹਾਂ ਮਹਿਲਾਂ ਵਿਚ ਰਹਿਣਾ, ਹੈ, ਜੋ ਇਤਨੀ ਮਿਹਨਤ ਨਾਲ ਪਏ ਬਣਾਉਂਦੇ ਹਨ ? ਨਹੀਂ, ਖੇਡ ਹੈ, ਪਰ ਬੜੀ ਲਗਨ ਨਾਲ ਬੜੀ ਮਿਹਨਤ ਨਾਲ ਇਹ ਮਹਿਲ ਖੜ੍ਹੇ ਕਰ ਰਹੇ ਹਨ। ਮਹਿਲ ਬਣਾ ਰਹੇ ਹਨ, ਇਧਰੋਂ ਸੂਰਜ ਡੁੱਬਣ ਵਾਲਾ ਹੋਇਆ, ਸ਼ਾਮ ਹੋ ਗਈ ਏ, ਘਰ ਦੀ ਯਾਦ ਆਈ ਹੈ। ਹੱਸਦਿਆਂ-ਹੱਸਦਿਆਂ ਰੇਤ ਦੇ ਮਹਿਲ ਖੜੇ ਕੀਤੇ ਸਨ, ਹੱਸਦਿਆਂ 2 ਹੁਣ ਤੋੜ ਰਹੇ ਨੇ। ਬੜੀ ਇਕਾਗਤਾ ਨਾਲ ਬਣਾਏ ਸਨ, ਬੜੀ ਇਕਾਗਤਾ ਨਾਲ ਤੋੜ ਰਹੇ ਨੇ। ਜਦ ਬਣਾਉਣ ਲਗੇ ਸਨ ਖੁਸ਼, ਹੱਸਦਿਆਂ ਹੱਸਦਿਆਂ ਅੱਜ ਮਿਟਾਉਣ ਲੱਗੇ ਨੇ, ਖੁਸ਼, ਹੱਸਦਿਆਂ-ਹੱਸਦਿਆਂ। ਇਹ ਖੇਡ ਹੈ, ਧੰਦਾ ਨਹੀਂ ਹੈ, ਜੰਗ ਨਹੀਂ। ਬਣਾਉਣਾ ਵੀ ਖੇਡ ਸੀ, ਮਿਟਾਉਣਾ ਵੀ ਖੇਡ ਸੀ:—

**ਆਵਨ ਜਾਨੁ ਇਕੁ ਖੇਲੁ ਬਨਾਇਆ॥**
**ਆਗਿਆਕਾਰੀ ਕੀਨੀ ਮਾਇਆ॥**

(ਸ੍ਰੀ ਗੁ ਗ੍ਰੰ ਸਾ, ਅੰਕ 294)

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਹਨ, ਪ੍ਰਮਾਤਮਾ ਦੀ ਦ੍ਰਿਸ਼ਟੀ ਵਿਚ ਵੀ ਸਭ ਕੁਝ ਖੇਡ ! ਜੰਮਣਾ ਇਕ ਖੇਡ, ਮਰਨਾ ਇਕ ਖੇਡ, ਨਫ਼ਾ ਇਕ ਖੇਡ, ਨੁਕਸਾਨ ਇਕ ਖੇਡ, ਜਵਾਨੀ ਇਕ ਖੇਡ, ਬੁਢੇਪਾ ਇਕ ਖੇਡ !! ਕਿਉਂਕਿ ਜਵਾਨੀ ਬੁਢਾਪੇ ਵਿਚ ਬਦਲ ਜਾਂਦੀ ਹੈ, ਜਨਮ ਮਰਨ ਵਿਚ ਬਦਲ ਜਾਂਦਾ ਹੈ, ਨਫ਼ਾ ਨੁਕਸਾਨ ਵਿਚ ਬਦਲ ਜਾਂਦਾ ਹੈ, ਇੱਜ਼ਤ ਬੇਇਜ਼ਤੀ ਵਿਚ ਬਦਲ ਜਾਂਦੀ ਏ। ਜ਼ਿੰਦਾਬਾਦ ਦੇ ਨਾਹਰੇ ਮੁਰਦਾਬਾਦ ਵਿਚ ਬਦਲ ਜਾਂਦੇ ਹਨ। ਇਕ ਖੇਡ ! ਤਮਾਸ਼ਾ !! ਸੁੰਦਰਤਾ ਕਰੂਪਤਾ ਵਿਚ ਬਦਲ ਜਾਂਦੀ ਹੈ, ਹਾਸੇ ਰੋਣਿਆਂ ਵਿਚ ਬਦਲ ਜਾਂਦੇ ਹਨ:—

*ਫੂਲ ਖਿਲਤਾ ਹੈ ਮੁਰਝਾਨੇ ਕਾ ਤਖੱਈਅਲ ਲੇਕਰ*
*ਜਿਸੇ ਹੰਸਤਾ ਹੂਆ ਪਾਉਗੇ ਵੁਹ ਪਰੇਸ਼ਾਂ ਹੋਗਾ।*

ਹਾਸਿਆਂ ਦੇ ਥੱਲੇ ਪਰੇਸ਼ਾਨੀਆਂ ਛੁਪੀਆਂ ਪਈਆਂ ਹਨ, ਦੁੱਖ ਸੰਤਾਪ ਛੁਪੇ ਪਏ ਹਨ। ਬਣਾਉਣ ਲੱਗਿਆਂ ਵੀ ਪ੍ਰਸੰਨਤਾ ਹੈ ਪ੍ਰਮਾਤਮਾ ਨੂੰ, ਮਿਟਾਉਣ ਲੱਗਿਆਂ ਵੀ ਪ੍ਰਸੰਨਤਾ ਹੈ ਪ੍ਰਮਾਤਮਾ ਨੂੰ। ਜਦ ਬਣਾਉਂਦਾ ਤਾਂ ਇਕ ਤੋਂ ਅਨੇਕ ਹੋ ਜਾਂਦਾ ਹੈ ਅਤੇ ਜਦ ਮਿਟਾਉਂਦਾ ਹੈ ਤੇ ਅਨੇਕ ਤੋਂ ਇਕ ਹੋ ਜਾਂਦਾ ਹੈ :-

**ਖੇਲੁ ਸੰਕੋਚੈ ਤਉ ਨਾਨਕ ਏਕੈ॥**

(ਸੁਖਮਨੀ ਮ: ੫ ਅੰਕ 292)

ਜਦ ਖੇਡ ਸੰਕੋਚਣ ਲਗਦਾ ਹੈ ਤਾਂ ਇਕ ਅਤੇ ਜਦ ਖੇਡ ਖੇਡਣ ਲਗਦਾ ਹੈ ਤਾਂ ਅਨੇਕ !

ਇਸ ਅਨੇਕਤਾ ਵਿਚ ਜਿਹੜਾ ਇਕ ਨੂੰ ਦੇਖ ਲਵੇ, ਇਕ ਨੂੰ ਸਮਝ ਲਵੇ, ਉਹ ਪਵਿੱਤਰ ਹੈ। ਉਸ ਨੂੰ ਕਿਸੇ ਨਾਲ ਘ੍ਰਿਣਾ ਨਹੀਂ ਹੋਵੇਗੀ। ਕਿਸੇ ਮੁਲਕ ਨਾਲ, ਕਿਸੇ ਜ਼ਾਤ ਨਾਲ, ਕਿਸੇ ਵਿਅਕਤੀ ਨਾਲ, ਕਿਸੇ ਕੌਮ ਨਾਲ, ਕਿਸੇ ਧਾਰਮਿਕ ਮੰਦਰ ਨਾਲ। ਮਸਜਿਦ ਨੂੰ ਵੇਖ ਕੇ ਵੀ ਉਸ ਦੇ ਅੰਦਰ ਝਰਨਾਹਟ ਵੱਜੇਗੀ, ਮੰਦਰ ਨੂੰ ਵੇਖ ਕੇ ਵੀ ਉਸ ਦੇ ਅੰਦਰ ਖੁਸ਼ੀਆਂ ਜਾਗਣਗੀਆਂ। ਗੁਰਦੁਆਰੇ, ਚਰਚ ਦੇ ਅੱਗਿਉਂ ਲੰਘਣ ਨਾਲ ਵੀ ਉਹਦੇ ਅੰਦਰ ਅਧਿਆਤਮਿਕ ਤਰੰਗਾਂ ਪੈਦਾ ਹੋਣਗੀਆਂ। ਭੇਦ ਤੇ ਮਿਟ ਗਿਆ, ਹੁਣ ਦਿਸ ਪਿਆ ਅਨੇਕਤਾ ਦੇ ਅੰਦਰ ਇਕ ਹੈ। ਅਨੇਕਤਾ ਉਸ ਦਾ ਖੇਡ ਹੈ, ਵਾਸਤਵ ਉਹ ਇਕ ਹੈ।

ਸੂਰਜ ਇਕ ਹੈ, ਕਿਰਨਾਂ ਅਨੇਕ ਹਨ। ਸਾਗਰ ਇਕ ਹੈ, ਲਹਿਰਾਂ ਅਨੇਕ

ਨੇ। ਜਿਸ ਨੂੰ ਲਹਿਰਾਂ ਨਾਲ ਨਫ਼ਰਤ ਹੈ, ਉਸ ਨੂੰ ਸਾਗਰ ਨਾਲ ਵੀ ਨਫ਼ਰਤ ਹੈ। ਜਿਸ ਨੂੰ ਕਿਰਨਾਂ ਨਾਲ ਨਫ਼ਰਤ ਹੈ, ਉਸ ਨੂੰ ਸੂਰਜ ਨਾਲ ਵੀ ਨਫ਼ਰਤ ਹੈ। ਜਿਸ ਨੂੰ ਅਨੇਕਤਾ ਨਾਲ ਨਫ਼ਰਤ ਹੈ, ਉਸ ਨੂੰ ਇਕ ਨਾਲ ਵੀ ਘ੍ਰਿਣਾ ਹੈ। ਉਹਨੂੰ ਇਕ ਦੀ ਕੋਈ ਸਮਝ ਨਹੀਂ, ਉਸ ਨੂੰ ਇਕ ਦਾ ਕੋਈ ਬੋਧ ਨਹੀਂ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਫੈਸਲਾ :—

**ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥**
**ਬਿਨੁ ਬੂਝੇ ਤੂੰ ਸਦਾ ਨਾਪਾਕ॥**

(ਸ੍ਰੀ ਗੁ ਗ੍ਰੰ ਸਾ, ਅੰਕ 374)

ਜੇ ਇਕ ਨੂੰ ਸਮਝ ਜਾਏਂ ਤਾਂ ਪਵਿੱਤਰ ਹੈਂ, ਪਾਕ ਹੈਂ, ਨਹੀਂ ਤਾਂ ਗੰਦਗੀ ਦੀ ਢੇਰੀ ਹੈ !

ਭੱਟਾਂ ਨੇ ਇਸ ਸੰਬੰਧ ਵਿਚ ਇਕ ਸਵੱਯਾ ਉਚਾਰਨ ਕੀਤਾ ਹੈ, ਧੰਨ ਸ੍ਰੀ ਗੁਰੂ ਅਮਰ ਦਾਸ ਜੀ ਦੀ ਉਪਮਾ ਵਿਚ। ਭੱਟ ਫੁਰਮਾਨ ਕਰਦੇ ਹਨ, ਹੇ ਗੁਰੂ ਅਮਰਦਾਸ :—

**ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ॥**

(ਸਵੱਈਏ ਮਹਲੇ ਤੀਜੇ ਕੇ ੩, ਅੰਕ 1394)



ਹੇ ਗੁਰੂ ਅਮਰਦਾਸ, ਤੁਸੀ ਜੀਵਨ ਭਰ ਜੇ ਪੜ੍ਹਿਆ ਤਾਂ ਇਕ ਨੂੰ ਪੜ੍ਹਿਆ ਹੈ। ਦੋ, ਤਿੰਨ, ਚਾਰ, ਪੰਜ, ਨਹੀਂ। ਸਿਰਫ ਇਕ ਨੂੰ ਪੜ੍ਹਿਆ ਹੀ ਨਹੀਂ, ਮਨ ਦੇ ਵਿਚ ਵੀ ਇਕ ਨੂੰ ਹੀ ਵਸਾਇਆ ਹੈ। ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਵੀ ਕਹਿੰਦੇ ਹਨ:—

**ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥**

(ਸੋਰਠਿ ਮ.੧, ਘਰ ੧ ਅਸਟਪਦੀਆ ਚਉਤੁਕੀ ਅੰਕ 634)

ਮੈਂ ਇਕ ਤੋਂ ਬਿਨਾਂ ਦੂਜੀ, ਤੀਜੀ ਗੱਲ ਸੁਣਨ ਨੂੰ ਤਿਆਰ ਨਹੀਂ। ਮੈਂ ਤ੍ਰਿਸ਼ਨ ਨਹੀਂ ਪੜ੍ਹਦਾ:—

**ਤ੍ਰਿਸਨਾ ਰਾਚਿ ਨ ਪਰ ਘਰਿ ਜਾਵਾ ਤ੍ਰਿਸਨਾ ਨਾਮਿ ਬੁਝਾਈ॥**

(ਸ੍ਰੀ ਗੁ ਗ੍ਰੰ ਸਾ, ਅੰਕ 634)

ਅੱਗੇ ਚੱਲ ਕੇ ਭੱਟ ਕਹਿੰਦੇ ਹਨ—

**ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ॥**

ਤੁਹਾਡੀਆਂ ਅੱਖਾਂ ਵਿਚ ਵੀ ਇਕ ਹੈ। ਜਿੱਥੇ ਤੱਕ ਦੇਖਦੇ ਹੋ, ਇਕ ਨੂੰ। ਤੁਹਾਡੀ ਜ਼ਬਾਨ 'ਤੇ ਵੀ ਇਕ ਹੈ। ਜਿੰਨੇ ਬੋਲ ਬੋਲਦੇ ਓ, ਉੱਨ੍ਹਾਂ ਵਿਚ ਇਕ ਹੀ ਪ੍ਰਗਟ ਹੁੰਦਾ ਹੈ, ਅਨੇਕਤਾ ਨਹੀਂ। ਆਖਿਰ ਧਾਰਮਿਕ ਪੁਰਸ਼ ਦੀ ਪਹਿਚਾਣ ਕਿਵੇਂ ਕਰੋਗੇ ? ਉਸ ਦੇ ਵਿਵਹਾਰ ਤੋਂ, ਬੋਲਣ ਤੋਂ ਤੇ ਉਸ ਦੇ ਵੇਖਣ ਤੋਂ, ਉਸ ਦੀ ਤਰਜ਼ਿ-ਜ਼ਿੰਦਗੀ ਤੋਂ, ਹੋਰ ਕਿਸ ਤਰ੍ਹਾਂ ? ਹੋ ਸਕਦਾ ਹੈ ਗੁਰਦੁਆਰੇ ਆਉਂਣ ਵਾਲਾ ਵੀ ਅਧਾਰਮਿਕ ਹੋਵੇ। ਹੋ ਸਕਦਾ ਹੈ ਮੰਦਰ ਵਿਚ ਪੂਜਾ-ਪਾਠ ਕਰਨ ਵਾਲੇ ਦਾ ਵੀ ਭਗਵਾਨ ਨਾਲ ਕੋਈ ਸੰਬੰਧ ਨਾ ਹੋਵੇ। ਉਹਦੇ ਆਚਰਣ ਤੋਂ ਪਤਾ ਚੱਲੇਗਾ ਕਿ ਇਹਦੇ ਜੀਵਨ ਵਿਚ ਨਿਰੰਕਾਰ ਪ੍ਰਗਟ ਹੋਇਆ ਹੈ ਕਿ ਨਹੀਂ। ਗੁਰੂ ਅਮਰਦਾਸ ਜੀ ਦੀ ਉਪਮਾ ਕਰਦੇ ਭੱਟ ਅੱਗੇ ਕਹਿੰਦੇ ਹਨ:—

**ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ॥**

ਤੁਸੀਂ ਜਾਗਦੇ ਰਹਿੰਦੇ ਵੀ ਇਕ ਦੇ, 'ਚ ਲੀਨ ਰਹਿੰਦੇ ਹੋ। ਤੁਸੀਂ ਸੌਂ ਜਾਂਦੇ ਹੋ, ਤੁਹਾਨੂੰ ਸੁਪਨੇ ਵੀ ਇਕ ਦੇ ਹੀ ਆਉਂਦੇ ਹਨ।

**ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ॥**

**ਇਹ ਹਿੰਦਸੇ ਜਮ੍ਹਾਂ ਕਰਨੇ ਪੈਣਗੇ, ਜੋੜ ਕਰਨਾ ਪਏਗਾ**



ਤੀਸ ਇਕ, ਇਕੱਤੀ, ਪੰਜ, ਛੱਤੀ ਤੇ ਪੈਤੀ, ਇਕੱਤਹਰ। ਹੇ ਗੁਰੂ ਅਮਰਦਾਸ ਇਹ ਅਵਸਥਾ ਤੁਹਾਡੀ 71 ਵਰ੍ਹੇ ਦੀ ਉਮਰ ਵਿਚ ਬਣੀ। ਇਸ ਉਮਰ ਵਿਚ ਤੁਹਾਨੂੰ ਇਹ ਜੀਵਨ ਨਸੀਬ ਹੋਇਆ।

**ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ॥**
**ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ॥**

ਕਵੀ ਜਾਲਪੁ ਭੱਟ ਕਹਿੰਦੇ ਹਨ ਕਿ ਤੁਸੀ ਸਾਰੀ ਉਮਰ ਇਕ ਨੂੰ ਮੰਨਿਆ ਤੇ ਇਕ ਨੂੰ ਮਨ ਦੇ ਵਿਚ ਵਸਾਇਆ ਹੈ। ਤੁਸੀਂ ਇਸ ਗੱਲ ਨੂੰ ਸਮਝ ਲਿਆ ਹੈ।

**ਉਹ ਕੀ ?**

**ਏਕ ਵਸਤੁ ਬੂਝਹਿ ਤਾ ਹੋਵਹਿ ਪਾਕ॥**
**ਬਿਨੁ ਬੂਝੇ ਤੂੰ ਸਦਾ ਨਾਪਾਕ॥**

ਇਕ ਨੂੰ ਕੋਈ ਸਮਝ ਜਾਏ, ਇਕ ਨਾਲ ਕੋਈ ਜੁੜ ਜਾਏ, ਉਹੀ ਪਵਿੱਤਰ ਹੈ, ਵਰਨਾ ਕੋਈ ਪਵਿੱਤਰ ਨਹੀਂ। ਕਿਉਂਕਿ ਉਹਨੂੰ ਸਾਰੀਆਂ ਕਿਰਨਾਂ ਵਿਚ ਸੂਰਜ ਦਿਖਾਈ ਦੇਵੇਗਾ। ਉਹਨੂੰ ਸਾਰੀਆਂ ਲਹਿਰਾਂ ਵਿਚ ਸਾਗਰ ਦਿਖਾਈ

ਦੇਵੇਗਾ। ਉਹਨੂੰ ਸਾਰੇ ਮਨੁੱਖਾਂ ਵਿਚ ਪ੍ਰਭੂ ਦਿਖਾਈ ਦੇਵੇਗਾ। ਸਾਰੇ ਪਸ਼ੂ-ਪੰਛੀਆਂ ਵਿਚ ਈਸ਼ਵਰ ਦਿਖਾਈ ਦੇਵੇਗਾ :-

ਜੋ ਦੀਸੈ ਸੋ ਤੇਰਾ ਰੂਪੁ॥
ਗੁਣ ਨਿਧਾਨ ਗੋਵਿੰਦ ਅਨੂਪ॥ (ਮ. ੫ ਅੰਕ 724)

ਅਤੇ

ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ
ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥
(ਰਾਮਕਲੀ ਮ. ੩ ਅਨੰਦ ਅੰਕ 922)

ਧੰਨ ਗੁਰੂ ਗੁਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ ਕਿ ਤੂੰ ਇਕ ਹੁੰਦਾ ਹੋਇਆ ਅਨੇਕ ਹੈਂ ਅਤੇ ਅਨੇਕ ਹੁੰਦਿਆਂ ਹੋਇਆਂ ਇਕ ਹੈਂ। ਅਨੇਕਤਾ ਤੇਰੀ ਖੇਡ ਹੈ ਅਤੇ ਅਨੇਕਤਾ ਤੇਰਾ ਤਮਾਸ਼ਾ ਹੈ। ਬੱਸ ਇਹੀ ਤਮਾਸ਼ਾ ਦੇਖਣ ਲਈ ਮੈਂ ਆਇਆ ਹਾਂ।

ਮੈ ਹੋ ਪਰਮ ਪੁਰਖ ਕੋ ਦਾਸਾ॥ ਦੇਖਨ ਆਯੋ ਜਗਤ ਤਮਾਸਾ॥
(ਦਸਮ ਗ੍ਰੰਥ ਚੋਂ)



ਅਜੀਬ ਹੈ ਤੇਰਾ ਤਮਾਸ਼ਾ ਵੇਖ ਰਹੇ ਹਾਂ। ਇਕ ਸੂਫੀ ਫ਼ਕੀਰ ਦਾ ਕਹਿਣਾ

*ਜੋ ਹੱਸ ਰਹਾ ਹੈ, ਸੋ ਹੱਸ ਰਹੇਗਾ, ਜੋ ਰੋ ਰਹਾ ਹੈ ਸੋ ਰੋ ਰਹੇਗਾ,*
*ਸਕੂਨਿ-ਕਲਬ ਸੇ ਖ਼ੁਦਾ ਖ਼ੁਦਾ ਕਰ, ਜੋ ਕੁੱਛ ਹੋਨਾ ਹੈ ਸੋ ਹੋ ਕਰ ਰਹੇਗਾ,*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਾਰੀ ਬਾਣੀ ਇਕ ਦਾ ਹੀ ਗਿਆਨ ਕਰਾਉਂਦੀ ਹੈ, ਇਕ ਤੋਂ ਹੀ ਸ਼ੁਰੂ ਹੁੰਦੀ ਹੈ। ਜੋ ਇਕ ਨਾਲ ਜੁੜ ਗਿਆ, ਬੱਸ ਉਹੀ ਬ੍ਰਹਮ-ਗਿਆਨੀ, ਉਹੀ ਭਗਤ, ਉਹੀ ਫ਼ਕੀਰ, ਉਹੀ ਵਲੀ-ਅੱਲਾ, ਉਹੀ ਪਾਵਨ, ਉਹੀ ਪਵਿੱਤਰ। ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਖਸ਼ਿਸ਼ ਕਰਨ, ਇਸ ਸ਼ਬੰਦ ਦੀ ਪੜ੍ਹੀ ਹੋਈ ਕਥਾ ਦਾ ਫ਼ਲ, ਤੁਹਾਡੀ ਝੋਲੀ ਵਿਚ ਪੈ ਜਾਏ। ਪੜ੍ਹ ਕੇ ਤੁਹਾਨੂੰ ਅਨੰਦ ਮਿਲੇ ਅਤੇ ਸੁਣਾ ਲਿਖਾ ਕੇ ਮੈਨੂੰ ਇਕਾਗਰਤਾ ਨਸੀਬ ਹੋਵੇ :-

ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ॥
ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ॥
(ਗਉੜੀ, ਅੰਕ 335)

❐❐❐